# ਵਾਰ ਦਾ ਸਾਰ

(੧)

(1) ਸਤਿਗੁਰੂ ਇਕ ਐਸੀ ਹਸਤੀ ਹੈ ਜੋ ਆਪਣੇ ਉਪਦੇਸ਼ ਦੁਆਰਾ ਸਾਧਾਰਨ ਮਨੁਖ ਨੂੰ ਉੱਚੇ ਪਾਏ ਦਾ ਧਰਮੀ ਮਨੁੱਖ ਬਣਾ ਦਿੰਦਾ ਹੈ।

(2) ਸਤਿਗੁਰੂ ਦੇ ਸੱਚੇ ਆਤਮਕ ਗਿਆਨ ਬਿਨਾ ਸੰਸਾਰ ਵਿਚ ਅਗਿਆਨਤਾ ਦਾ ਘੁੱਪ ਹਨੇਰਾ ਹੀ ਹੈ।

(3) ਗੁਰੂ-ਹੀਣ ਮਨੁੱਖ ਜਿਤਨਾ ਮਰਜ਼ੀ ਹੁਸ਼ਿਆਰ ਤੇ ਸਿਆਣਾ ਬਣੇ ਅਤੇ ਮਾਦਾ ਤਰੱਕੀ ਵੀ ਕਰ ਲਵੇ, ਉਸਦਾ ਜੀਵਨ ਆਤਮਕ ਪੱਖੋਂ ਨਿਰੱਰਥਕ ਤੇ ਥੋਥਾ ਹੀ ਹੁੰਦਾ ਹੈ।

(4) ਪ੍ਰਮੇਸ਼ਰ ਸੈਭੰ ਅਥਵਾ ਸਵੈ-ਪ੍ਰਕਾਸ਼ਮਾਨ ਹੈ। ਕੁਦਰਤ ਉਸਦੀ ਸਿਰਜਨਾ ਹੈ। ਸਾਰੀ ਕੁਦਰਤ ਦੀ ਦੇਖ ਭਾਲ ਪ੍ਰਮੇਸ਼ਰ ਖ਼ੁਦ ਹੀ ਕਰ ਰਿਹਾ ਹੈ, ਤੇ ਉਹ ਖੁਦ ਹੀ ਜੀਵਾਂ ਨੂੰ ਪੈਦਾ ਕਰਦਾ, ਪਾਲਦਾ ਪੋਸਦਾ ਅਤੇ ਖਤਮ ਕਰਦਾ ਹੈ।

(੨)

(1) ਪ੍ਰਭੂ ਦੀ ਪੈਦਾ ਕੀਤੀ ਕੁਦਰਤ ਤੇ ਇਸ ਦੇ ਅੱਡ ਅੱਡ ਅੰਗਾਂ ਦੇ ਚੱਲਣ ਦੇ ਨਿਯਮ ਸੱਚੇ ਅਥਵਾ ਅਟੱਲ ਹਨ। ਪ੍ਰਭੂ ਦਾ ਸਿਮਰਨ ਕਰਨ ਵਾਲੇ ਬੰਦੇ ਪ੍ਰਭੂ ਜਿਹੇ ਹੋ ਜਾਂਦੇ ਹਨ ਅਤੇ ਸਿਮਰਨ ਵਿਹੂਣੇ ਬੰਦੇ ਜਨਮ ਮਰਨ ਦੇ ਗੇੜ ਵਿਚ ਪਏ ਕੱਚੇ ਜੀਵ ਹਨ।

(2) ਪ੍ਰਮੇਸ਼ਰ ਅੰਦਰ ਬੇਅੰਤ ਸਿਫ਼ਤਾਂ ਹਨ। ਉਸ ਵਰਗਾ ਹੋਰ ਕੋਈ ਨਹੀਂ। ਉਹ ਵੱਡਾ ਦਾਤਾਰ ਹੈ ਅਤੇ ਕੁਦਰਤ ਦਾ ਕੰਮ ਉਸਦੀ ਰਜ਼ਾ ਵਿਚ ਹੀ ਚੱਲ ਰਿਹਾ ਹੈ।

(3) ਪ੍ਰਭੂ ਦਾ ਕੰਮ ਸੱਚਾ ਹੈ ਅਤੇ ਕੁਦਰਤ ਦਾ ਹਰ ਕੰਮ ਉਸਦੀ ਰਜ਼ਾ ਵਿਚ ਹੀ ਚੱਲ ਰਿਹਾ ਹੈ। ਜਿਸ ਜੀਵ ਉਤੇ ਪ੍ਰਭੂ ਦੀ ਮਿਹਰ ਹੁੰਦੀ ਹੈ ਉਸਨੂੰ ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ, ਜਿਸ ਸਦਕੇ ਉਹ ਜੀਵ ਜੀਵਨ ਦੇ ਸਿੱਧੇ ਰਸਤੇ ਉਤੇ ਪੈ ਜਾਂਦਾ ਹੈ।

(4) ਪ੍ਰਮੇਸ਼ਰ ਜੀਵਾਂ ਦੇ ਕੀਤੇ ਕਰਮਾਂ ਦਾ ਨਿਰਨਾ ਧਰਮ ਦੇ ਆਧਾਰ ਤੇ ਕਰਦਾ ਹੈ। ਪ੍ਰਭੂ ਦਾ ਇਨਸਾਫ਼ ਪੂਰਨ ਅਤੇ ਸੱਚਾ ਹੈ। ਮੰਦ-ਕਰਮੀ ਜੀਵ ਪ੍ਰਭੂ ਦੇ ਇਨਸਾਫ਼ ਅਨੁਸਾਰ ਸਜ਼ਾ ਹਾਸਲ ਕਰਦੇ ਹਨ ਤੇ ਪ੍ਰਭੂ-ਪਿਆਰ ਵਿਚ ਰੰਗੇ ਭਗਤ, ਮਨੁੱਖਾ ਜੀਵਨ ਦੀ ਬਾਜ਼ੀ ਜਿੱਤ ਜਾਂਦੇ ਹਨ।

(੩)

(1) ਜੇ ਪ੍ਰਭੂ ਦੀ ਮਿਹਰ ਹੋ ਜਾਵੇ ਤਾਂ ਇਸ ਸ੍ਰਿਸ਼ਟੀ ਵਿਚ ਹੋ ਰਹੇ ਇਲਾਹੀ ਤਮਾਸ਼ੇ ਜਾਂ ਕੁਦਰਤ ਦੇ ਕੌਤਕ ਵੇਖ ਕੇ ਮਨ ਵਿਚ ਝਰਨਾਹਟ ਜਿਹੀ ਛਿੜ ਜਾਂਦੀ ਹੈ ਤੇ ਵਿਸਮਾਦ ਅਵਸਥਾ ਪੈਦਾ ਹੋ ਜਾਂਦੀ ਹੈ। ਤਰ੍ਹਾਂ-ਤਰ੍ਹਾਂ ਦੇ ਜੀਅ-ਜੰਤ, ਹਵਾ ਪਾਣੀ, ਆਦਿ ਤੱਤ, ਚਾਰ ਖਾਣੀਆਂ ਤੇ ਉਹਨਾਂ ਦੁਆਰਾ ਉਤਪਤ ਜੀਵ, ਜੀਵਾਂ ਦਾ ਪ੍ਰਭੂ ਦੇ ਨੇੜੇ ਹੋ ਜਾਣਾ ਜਾਂ ਦੂਰ ਰਹਿਣਾ ਮਨੁੱਖ ਵਿਚ ਵਿਸਮਾਦ ਪੈਦਾ ਕਰ ਦਿੰਦੇ ਹਨ।

(2) ਪ੍ਰਭੂ ਸ੍ਰਿਸ਼ਟੀ ਵਿਚ ਪਸਰੀ ਕੁਦਰਤ ਨੂੰ ਆਪਣੀ ਰਜ਼ਾ ਵਿਚ ਰੱਖਕੇ ਚਲਾ ਰਿਹਾ ਹੈ ਅਤੇ ਕੁਦਰਤ ਦੇ ਹਰੇਕ ਕੰਮ ਦੀ ਦੇਖ-ਸੰਭਾਲ ਦਾ ਕੰਮ ਪ੍ਰਭੂ ਦੇ ਆਪਣੇ ਜ਼ਿੰਮੇ ਹੀ ਹੈ।

(3) ਜੀਵਨ ਵਿਚ ਪਾਪ ਕਰਮਾਂ ਦੀ ਕਮਾਈ ਕਰਨ ਵਾਲੇ ਨੂੰ ਪ੍ਰਭੂ ਦੀ ਦਰਗਾਹ ਵਿਚ ਯੋਗ ਸਜ਼ਾ ਮਿਲਦੀ ਹੈ ਅਤੇ ਇਸ ਸਜ਼ਾ ਤੋਂ ਕੋਈ ਵਿਕਾਰੀ ਪੁਰਖ ਬੱਚ ਨਹੀਂ ਸਕਦਾ। ਪ੍ਰਭੂ ਦੀ ਦਰਗਾਹ ਵਿਚ ਲੇਖਾ ਹੋਣ ਸਮੇਂ ਪ੍ਰਭੂ ਦੀ ਸਿਫਤ ਸਲਾਹ ਰੂਪੀ ਕਮਾਈ ਹੀ ਪ੍ਰਵਾਨ ਹੁੰਦੀ ਹੈ।



(੪)

(1) ਸ੍ਰਿਸ਼ਟੀ ਦੀ ਹਰ ਚੀਜ਼, ਹਰ ਤੱਤ ਤੇ ਹਰ ਜੀਵ ਡਰ ਦੇ ਅਧੀਨ ਹੈ। ਨਿਰਭਉ ਹਸਤੀ ਕੇਵਲ ਮਾਤਰ ਪ੍ਰਮੇਸ਼ਰ ਹੈ।

(2) ਰੱਬੀ ਗਿਆਨ ਨਾ ਤਾਂ ਕੇਵਲ ਗੱਲਾਂ ਨਾਲ ਪ੍ਰਾਪਤ ਹੁੰਦਾ ਹੈ ਤੇ ਨਾ ਫੋਕਟ ਕਰਮਾਂ ਨਾਲ। ਚਤੁਰਾਈਆਂ ਨਾਲ ਤੇ ਜ਼ੋਰ ਧੱਕੇ ਨਾਲ ਭੀ ਰੱਬੀ ਗਿਆਨ ਹਾਸਲ ਨਹੀਂ ਹੋ ਸਕਦਾ। ਰੱਬੀ ਗਿਆਨ ਦਾ ਅਸਲੀ ਆਧਾਰ ਤਾਂ ਪ੍ਰਭੂ ਦੀ ਬਖਸ਼ਸ਼ ਹੈ, ਜੋ ਰੱਬ ਨਾਲ ਸੱਚਾ ਪਿਆਰ ਪਾਇਆਂ ਮਿਲਦੀ ਹੈ।

(3) ਪ੍ਰਭੂ ਦੀ ਮਿਹਰ ਨਾਲ ਜੀਵ ਦੀ ਮੁਲਾਕਾਤ ਸਤਿਗੁਰੂ ਨਾਲ ਹੁੰਦੀ ਹੈ, ਜੋ ਜੀਵ ਨੂੰ ਆਤਮਕ ਉਪਦੇਸ਼ ਦੇ ਕੇ ਨਿਰੋਲ ਸੱਚ ਦੀ ਸੋਝੀ ਦਿੰਦਾ ਹੈ ਅਤੇ ਇਸ ਤਰ੍ਹਾਂ ਜੀਵ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਇਹ ਇਕ ਪਰਗਟ ਸੱਚਾਈ ਹੈ ਕਿ ਸਤਿਗੁਰੂ ਜਿੱਡਾ ਵੱਡਾ ਦਾਤਾ ਹੋਰ ਕੋਈ ਨਹੀਂ।

(੫)

(1) ਪ੍ਰਭੂ ਦੀ ਸ੍ਰਿਸ਼ਟੀ ਵਿਚ ਘੜੀਆਂ-ਪਹਿਰ, ਦਿਨ-ਰਾਤ, ਹਵਾ-ਪਾਣੀ-ਅੱਗ, ਸੂਰਜ-ਚੰਨ, ਧਰਤੀ ਤੇ ਜਗਤ ਦੇ ਸਮੂਹ ਜੰਜਾਲ ਰੱਲ ਕੇ ਇਕ ਰੱਬੀ ਰਾਮ ਲੀਲਾ ਕਰ ਰਹੇ ਹਨ। ਦੁਨੀਆ ਗਿਆਨ-ਵਿਹੂਣੀ ਹੋਣ ਕਾਰਨ ਅਤੇ ਨਾਮ ਸਿਮਰਨ ਨੂੰ ਭੁੱਲ ਜਾਣ ਕਾਰਨ ਠੱਗੀ ਜਾ ਰਹੀ ਹੈ ਅਰ ਕਾਲ ਦਾ ਗ੍ਰਾਸ ਬਣ ਰਹੀ ਹੈ।

(2) ਜਿਹਨਾਂ ਸੇਵਕਾਂ ਤੇ ਰੱਬੀ ਬਖਸ਼ਸ਼ ਹੁੰਦੀ ਹੈ ਉਹ ਪ੍ਰਭੂ ਦਾ ਸਿਮਰਨ ਕਰਦੇ ਹਨ ਅਤੇ ਉਹਨਾ ਦੀ ਜ਼ਿੰਦਗੀ ਰੂਪੀ ਰਾਤ ਪ੍ਰਭੂ-ਪ੍ਰੇਮ ਦੇ ਰਸ ਵਿਚ ਭਿੱਜੀ ਬੀਤਦੀ ਹੈ। ਨੱਚਣ ਕੁੱਦਣ ਅਤੇ ਫੇਰੀਆਂ ਲੈਣ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਨੱਚਣਾ ਟੱਪਣਾ ਮਨ-ਪਰਚਾਵੇ ਤੋਂ ਵਧੀਕ ਕੁੱਝ ਨਹੀਂ। ਰੱਬ ਦਾ ਸੱਚਾ ਪਿਆਰ ਕੇਵਲ ਉਹਨਾਂ ਦੇ ਮਨ ਵਿਚ ਪੈਦਾ ਹੁੰਦਾ ਹੈ ਜੋ ਰੱਬ ਦੇ ਅਦਬ ਵਿਚ ਰਹਿੰਦੇ ਹਨ।

(3) ਨਾਮ ਸਿਮਰਨ ਤੇ ਪ੍ਰਭੂ ਪਿਆਰ ਰਾਹੀਂ ਮਨੁੱਖ ਨਰਕ ਦੇ ਦੁੱਖ ਨਹੀਂ ਭੋਗਦਾ। ਜਿੰਦ ਤੇ ਸਰੀਰ ਸਭ ਪ੍ਰਭੂ ਦੀਆਂ ਦਾਤਾਂ ਹਨ। ਸਭ ਨੂੰ ਖੁਰਾਕ ਵੀ ਪ੍ਰਭੂ ਹੀ ਮੁਹੱਈਆ ਕਰਦਾ ਹੈ। ਆਪਣੇ ਆਤਮਕ ਭਲੇ ਲਈ ਨਿਮਰਤਾ ਦਾ ਗੁਣ ਧਾਰਨਾ ਜ਼ਰੂਰੀ ਹੈ। ਮੌਤ ਇਕ ਅਟੱਲ ਹਕੀਕਤ ਹੈ।

(੬)

(1) ਮੁਸਲਮਾਨ, ਹਿੰਦੂ, ਜੋਗੀ, ਦਾਨੀ ਲੋਕਾਂ ਦਾ ਅਤੇ ਚੋਰ ਯਾਰ ਤੇ ਵਿਕਾਰੀ ਜੀਵਾਂ ਦਾ ਸਭ ਦਾ ਅੱਡਰਾ-ਅੱਡਰਾ ਰਸਤਾ ਹੈ ਅਤੇ ਉਹ ਆਪਣੇ ਅੱਡ ਅੱਡ ਸਿਧਾਂਤਾਂ ਉਤੇ ਹੀ ਜ਼ੋਰ ਦਿੰਦੇ ਹਨ, ਪਰ ਪ੍ਰਭੂ ਦੇ ਸੱਚੇ ਭਗਤਾਂ ਨੂੰ ਸਿਰਫ ਪ੍ਰਭੂ ਪਿਆਰ ਦੀ ਭੁੱਖ ਹੀ ਹੁੰਦੀ ਹੈ। ਏਹ ਕੇਵਲ ਪ੍ਰਭੂ ਸਿਮਰਨ ਵਿਚ ਅਨੰਦ ਮਾਣਦੇ ਅਤੇ ਗੁਣਵੰਤ ਬੰਦਿਆਂ ਦੀ ਚਰਨ-ਧੂੜ ਬਣਕੇ ਹੀ ਰਹਿੰਦੇ ਹਨ।

(2) ਪ੍ਰਭੂ, ਜੀਵ ਦੇ ਕਮਾਏ ਸਭ ਚੰਗੇ ਮੰਦੇ ਕੰਮਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਅਤੇ ਉਹਨਾ ਅਨੁਸਾਰ ਹੀ ਹਰ ਜੀਵ ਨੂੰ ਮੰਦਾ ਜਾਂ ਚੰਗਾ ਫੱਲ ਭੋਗਣਾ ਪੈਂਦਾ ਹੈ। ਸਰੀਰ ਨੂੰ ਦੇਹਾਂਤ ਮਗਰੋਂ ਸਾੜਨ ਜਾਂ ਦੱਬ ਦੇਣ ਨਾਲ ਕੋਈ ਆਤਮਕ ਹਾਨੀ ਜਾਂ ਲਾਭ ਨਹੀਂ ਹੋ ਸਕਦਾ। ਨਿਰਣਾ ਕਰਮਾਂ ਉਤੇ ਹੀ ਆਧਾਰਤ ਹੁੰਦਾ ਹੈ।

(3) ਸਤਿਗੁਰੂ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਕਿਸੇ ਨੂੰ ਨਹੀਂ ਹੋਈ। ਜੋ ਮਨੁੱਖ ਸੱਚੇ ਸਤਿਗੁਰੂ ਨਾਲ ਚਿੱਤ ਜੋੜਦਾ ਹੈ; ਉਸ ਨੂੰ ਜੱਗ ਦਾ ਜੀਵਨ, ਪ੍ਰਭੂ ਮਿਲ ਪੈਂਦਾ ਹੈ।

(੭)

(1) ਮਨੁੱਖ ਜਦੋਂ ਹਉਮੈਂ ਜਾਂ ਅਹੰਗਤਾ ਭਾਵ ਨੂੰ ਚੰਗੀ ਤਰ੍ਹਾਂ ਸਮਝ ਲੈਂਦਾ ਹੈ, ਤਦ ਹੀ ਉਸਨੂੰ ਪ੍ਰਭੂ ਦੇ ਦਰ ਦੀ ਸਮਝ ਆਉਂਦੀ ਹੈ।

(2) ਹਉਮੈਂ ਦਾ ਖਾਤਮਾ ਕੇਵਲ ਮਾਤਰ ਗੁਰੂ ਉਪਦੇਸ਼ ਦੀ ਕਮਾਈ ਨਾਲ ਹੀ ਕੀਤਾ ਜਾ ਸਕਦਾ ਹੈ। ਹਉਮੈਂ ਨੂੰ ਮਾਰਨ ਦੀ ਸਿਰਫ ਇਹੋ ਜੁਗਤੀ ਹੈ।

(3) ਪ੍ਰਭੂ ਦੀ ਵਡਿਆਈ ਕਰਕੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ ਜਾਂਦਾ ਹੈ। ਸੰਤੋਖੀ ਭਗਤ ਪ੍ਰਭੂ ਦੀ ਸੇਵਾ ਕਰਦੇ ਤੇ ਉਸਨੂੰ ਧਿਆਉਂਦੇ ਹਨ। ਉਹ ਮੰਦ-ਕਰਮਾਂ ਦਾ ਤਿਆਗ ਤੇ ਨੇਕ ਕਰਮਾਂ ਦੀ ਕਮਾਈ ਕਰਦੇ ਹਨ।

(੮)

(1) ਪ੍ਰਭੂ ਬੇਅੰਤ ਜੀਆਂ ਜੰਤਾਂ ਨੂੰ ਪੈਦਾ ਕਰਕੇ ਆਪ ਹੀ ਸਭ ਦੀ ਦੇਖ ਭਾਲ ਤੇ ਪ੍ਰਤਿਪਾਲਣਾ ਕਰ ਰਿਹਾ ਹੈ। ਉਸੇ ਪ੍ਰਭੂ ਨੂੰ ਹੀ ਹਰ ਜੀਵ ਦੀ ਚਿੰਤਾ ਹੈ।

(2) ਪ੍ਰਭੂ ਦੇ ਸੱਚੇ ਨਾਮ ਸਿਮਰਨ ਤੋਂ ਬਿਨਾਂ ਟਿੱਕਾ ਤੇ ਜਨੇਊ ਆਦਿ ਧਾਰਮਕ ਰਸਮਾਂ ਵਿਅਰਥ ਹਨ।

(3) ਵਾਹਿਗੁਰੂ ਨੂੰ ਪ੍ਰਾਪਤ ਕਰਨ ਲਈ ਚਤੁਰਾਈਆਂ ਕਰਨੀਆਂ ਤੇ ਫੋਕਟ ਰਸਮਾਂ ਪੂਰੀਆਂ ਕਰਨੀਆਂ ਮਿਥਿਆ ਹਨ। ਪ੍ਰਭੂ ਦੇ ਦਰ ਤੋਂ ਉਸਦੀ ਮਿਹਰ ਹਾਸਲ ਕਰਨੀ ਧਰਮ ਦਾ ਸਹੀ ਨਿਸ਼ਾਨਾ ਹੈ।

(੯)

(1) ਰੱਬ ਦੀ ਸਿਫ਼ਤ-ਸਲਾਹੁਤਾ ਦੀ ਇਕੋ ਇਕ ਆਤਮਕ ਗੱਲ ਨੂੰ ਛੱਡ ਕੇ ਬਹੁਤ ਗ੍ਰੰਥਾਂ ਦਾ ਕੇਵਲ ਅਧਿਅਨ ਆਤਮਕ ਜੀਵਨ ਲਈ ਲਾਭਦਾਈ ਨਹੀਂ ਹੋ ਸਕਦਾ।

(2) ਪ੍ਰਭੂ ਦਾ ਨਾਮ ਸਿਮਰਨ ਕਰਨਾ ਤੇ ਉਸਦੀ ਮਿਹਰ ਹਾਸਲ ਕਰਨੀ ਸੱਚਾ ਰੱਬੀ ਰਸਤਾ ਹੈ। ਬਹੁਤੇ ਗ੍ਰੰਥ ਪੜ੍ਹਨੇ, ਤੀਰਥ ਯਾਤਰਾਵਾਂ ਕਰੀ ਜਾਣੀਆਂ, ਭੇਖ ਧਾਰਨੇ, ਅਨਾਜ ਬਸਤਰ ਆਦਿ ਤਿਆਗਣੇ, ਮੋਨ ਧਾਰਨੇ, ਨੰਗੇ ਪੈਰੀਂ ਵਿਚਰਨਾ, ਵਿਸ਼ਟਾ ਸੇਵਨ ਕਰਨੀ ਅਤੇ ਜੰਗਲਾਂ ਜਾਂ ਮੜ੍ਹੀਆਂ ਵਿਚ ਜਾ ਵੱਸਣਾ, ਸਭ ਫੋਕਟ ਤੇ ਨਿਰੱਰਥਕ ਰਸਤੇ ਹਨ।

(3) ਵਾਹਿਗੁਰੂ ਨੂੰ ਭਗਤ ਪਿਆਰੇ ਲਗਦੇ ਹਨ। ਸੱਚੇ ਜਗਿਆਸੂ ਉਹਨਾਂ ਭਗਤਾਂ ਦੀ ਸੰਗਤ ਮੰਗਦੇ ਹਨ ਜੋ ਪ੍ਰਭੂ ਦਾ ਸਿਮਰਨ ਕਰਦੇ ਹੋਣ।

(੧੦)

(1) ਸੰਸਾਰ ਵਿਚ ਕਰਤਾਰ ਨੂੰ ਛੱਡ ਕੇ ਹੋਰ ਕਿਸੇ ਹਸਤੀ ਨਾਲ ਸਦਾ ਕਾਇਮ ਰਹਿਣ ਵਾਲਾ ਪਿਆਰ ਤੇ ਦੋਸਤੀ ਨਹੀਂ ਪਾਈ ਜਾ ਸਕਦੀ। ਸੰਸਾਰ ਦਾ ਹਰ ਪਦਾਰਥ ਤੇ ਹਰ ਜੀਵ ਹੀ ਨਾਸ਼ਵੰਤ ਹੈ, ਇਸ ਲਈ ਪ੍ਰਭੂ ਦੀ ਯਾਦ ਤੋਂ ਬਿਨਾਂ ਸਭ ਪਦਾਰਥ ਛਲ ਜਾਂ ਭ੍ਰਮ ਰੂਪ ਹੀ ਹਨ।

(2) ਵਾਹਿਗੁਰੂ ਨੂੰ ਜਾਣਨ ਲਈ ਉਸ ਨਾਲ ਸੱਚਾ ਪਿਆਰ ਪਾਣਾ, ਜੀਵਨ ਜੁਗਤੀ ਸਿਖਣੀ, ਗੁਰੂ ਦੀ ਸਿਖਿਆ ਗ੍ਰਹਿਣ ਕਰਨੀ, ਸਭ ਜੀਆਂ ਤੇ ਦਇਆ ਕਰਨੀ ਅਤੇ ਮਨ ਨੂੰ ਇਕਾਗਰ ਕਰਕੇ ਆਤਮਕ ਅਡੋਲਤਾ ਵਿਚ ਰਹਿਣਾ ਜ਼ਰੂਰੀ ਹੈ।

(3) ਸਾਨੂੰ ਕੂੜਾ ਲਾਲਚ ਛੱਡਕੇ ਸਤਿਸੰਗੀ ਭਗਤਾਂ ਦੀ ਚਰਨ-ਧੂੜ ਮੰਗਣੀ ਚਾਹੀਦੀ ਹੈ ਤਾਂ ਕਿ ਉਹਨਾਂ ਦੀ ਸੰਗਤ ਰਾਹੀਂ ਅਸੀਂ ਉੱਚੇ ਆਤਮਕ ਗੁਣ ਹਾਸਲ ਕਰੀਏ। ਅਲਪ ਬੁੱਧੀ ਹਉਮੈਂ ਨਾਲ ਭਰੀ ਹੋਣ ਕਾਰਨ ਕਈ ਵੇਰ ਕੀਤੀ ਹੋਈ ਘਾਲ ਕਮਾਈ ਵੀ ਅਜਾਈਂ ਚਲੀ ਜਾਂਦੀ ਹੈ।

(੧੧)

(1) ਮਨ ਵਿਚ ਧਰਮ ਦਾ ਪ੍ਰਕਾਸ਼ ਕਰਨ ਲਈ ਜ਼ਰੂਰੀ ਹੈ ਕਿ ਮਨ ਵਿਚ ਵਾਹਿਦ ਇਕੋ ਸੰਪੂਰਨ ਪ੍ਰਮੇਸ਼ਰ ਦਾ ਬੀਜ ਬੀਜਿਆ ਜਾਏ ਅਤੇ ਮਨ ਨੂੰ ਪਾਪ ਕਰਮਾਂ ਤੋਂ ਨਿਰਲੇਪ ਰਖਿਆ ਜਾਵੇ। ਮਨ ਨੂੰ ਭਗਤੀ ਦਾ ਪੱਕਾ ਰੰਗ ਚਾੜ੍ਹਨ ਲਈ ਰੱਬ ਦੇ ਡਰ ਵਿਚ ਰਹਿਣਾ ਅਤੇ ਆਲਸ ਤਿਆਗ ਕੇ ਉਚੇਰੇ ਜੀਵਨ ਲਈ ਉੱਦਮ ਕਰਨਾ ਜ਼ਰੂਰੀ ਹੈ।

(2) ਸੱਚਾ ਧਰਮੀ ਉਹ ਹੈ ਜਿਸਨੂੰ ਪ੍ਰਭੂ ਵਲੋਂ ਇੱਜ਼ਤ ਮਿਲੇ। ਸੰਸਾਰਕ ਇੱਜ਼ਤ ਤੇ ਪ੍ਰਾਪਤੀਆਂ



ਕਿਸੇ ਅਰਥ ਨਹੀਂ। ਲਾਲਚ, ਪਾਪ, ਕੂੜ, ਕਾਮ ਆਦਿ ਦੇ ਟੇਟੇ ਚੜ੍ਹਕੇ ਗੁਰੂ ਗਿਆਨ ਤੋਂ ਹੀਣੇ ਜੀਵ ਖੁਆਰ ਹੋ ਰਹੇ ਹਨ। ਧਰਮੀ ਅਖਵਾਉਣ ਵਾਲੇ ਧਰਮ ਦੇ ਨਾਮ ਤੇ ਪਖੰਡ ਕਰਦੇ ਅਤੇ ਮਾਇਕ ਲਾਲਚਾਂ ਵਿਚ ਫਸੇ ਪਏ ਹਨ।

(3) ਜੋ ਪ੍ਰਭੂ ਨੂੰ ਮਨਜ਼ੂਰ ਹੈ, ਉਹੋ ਹੋਣਾ ਹੈ। ਪ੍ਰਭੂ ਅਗੇ ਜ਼ਾਤ-ਅਭਿਮਾਨ ਤੇ ਧੱਕਾ ਨਹੀਂ ਚੱਲ ਸਕਦਾ।

(4) ਪ੍ਰਭੂ ਦਾ ਸਿਮਰਨ ਉਹੋ ਸੱਜਣ ਕਰਦੇ ਹਨ ਜਿਹਨਾਂ ਉਤੇ ਉਸਦੀ ਮਿਹਰ ਜਾਂ ਬਖਸ਼ਸ਼ ਹੋਵੇ।

(੧੨)

(1) ਪ੍ਰਭੂ ਆਪਣੀ ਕੁਦਰਤ ਵਿਚ ਵੱਸਿਆ ਹੈ ਅਤੇ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਜੋ ਪ੍ਰਭੂ ਦਾ ਸੁੰਦਰ ਜੱਸ ਗਾਉਂਦੇ ਹਨ, ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦੇ ਹਨ।

(2) ਅੱਡ-ਅੱਡ ਜਾਤਾਂ, ਪ੍ਰਾਂਤਾਂ ਅਤੇ ਅੱਡ-ਅੱਡ ਦੇਸ਼ਾਂ ਦੇ ਲੋਕਾਂ ਲਈ ਅੱਡ-ਅੱਡ ਧਰਮ ਨਹੀਂ ਹੋ ਸਕਦੇ। ਸਭ ਮਨੁੱਖਾਂ ਲਈ ਇਕੋ ਧਰਮ ਹੈ ਤੇ ਉਹ ਹੈ 'ਪ੍ਰਭੂ ਸਿਮਰਨ ਦਾ ਧਰਮ'।

(3) ਪ੍ਰਭੂ ਸਭ ਦੇਵੀ ਦੇਵਤਿਆਂ ਤੋਂ ਉਪਰ ਹੈ।

(4) ਗਿਆਨ ਰਾਹੀਂ ਹੀ ਮਨ ਦੇ ਵਿਕਾਰਾਂ ਦੇ ਵੇਗਾਂ ਨੂੰ ਡੱਕ ਕੇ ਮਨ ਨੂੰ ਬੱਧਾ ਜਾਂਦਾ ਹੈ, ਪਰ ਮਨ ਵਿਚ ਸ਼ਰਧਾ ਤੇ ਇਕਾਗਰਤਾ ਤੋਂ ਬਿਨਾਂ ਗੁਰੂ ਦਾ ਗਿਆਨ-ਉਪਦੇਸ਼ ਟਿੱਕ ਨਹੀਂ ਸਕਦਾ।

(5) ਪ੍ਰਭੂ ਦੀ ਦਰਗਾਹ ਵਿਚ ਪੜ੍ਹੇ-ਲਿਖੇ ਜਾਂ ਅਨਪੜ੍ਹ ਹੋਣ ਨਾਲ ਇਨਸਾਫ ਵਿਚ ਕੋਈ ਫ਼ਰਕ ਨਹੀਂ ਪੈਂਦਾ। ਉਥੇ ਤਾਂ ਘਾਲ-ਕਮਾਈ ਜਾਂ ਅਮਲਾਂ ਦੇ ਆਧਾਰ ਤੇ ਹੀ ਨਿਰਨਾ ਹੁੰਦਾ ਹੈ।

(੧੩)

(1) ਮਨੁੱਖ ਦੇ ਮਨ ਉਤੇ ਸਮੇਂ ਅਨੁਸਾਰ ਕਈ ਪ੍ਰਵਿਰਤੀਆਂ ਜਾਂ ਲਹਿਰਾਂ ਪ੍ਰਭਾਵੀ ਹੁੰਦੀਆਂ ਰਹਿੰਦੀਆਂ ਹਨ ਅਤੇ ਹਰ ਪ੍ਰਵਿਰਤੀ ਜਾਂ ਲਹਿਰ ਅੱਡ ਅੱਡ ਪ੍ਰੇਰਕ ਸ਼ਕਤੀਆਂ (Driving forces) ਹੁੰਦੀਆਂ ਹਨ।

(2) ਜੁੱਗਾਂ ਅਨੁਸਾਰ ਲੋਕੀਂ ਧਰਮ ਦੀ ਜਿਵੇਂ ਮਰਜ਼ੀ ਵੰਡ ਪਏ ਕਰਨ, ਪਰ ਅਸਲ ਗੱਲ ਇਹ ਹੈ ਕਿ ਜੋ ਮਨੁੱਖ ਵੀ ਪ੍ਰਭੂ ਦੀ ਪ੍ਰੇਮਾ ਭਗਤੀ ਕਰਦੇ ਹਨ ਅਤੇ ਨਿਮਰਤਾ ਵਿਚ ਰਹਿੰਦੇ ਹਨ, ਉਹੀ ਮੋਖ ਨੂੰ ਪ੍ਰਾਪਤ ਹੁੰਦੇ ਹਨ।

(3) ਸਤਿਗੁਰੂ ਤੋਂ ਉਪਦੇਸ਼ ਲੈ ਕੇ ਹੀ ਅਸੀਂ ਪ੍ਰਭੂ ਦੀ ਯਾਦ ਵਿਚ ਜੁੜਦੇ ਹਾਂ। ਪ੍ਰਭੂ ਨੂੰ ਛੱਡ ਕੇ ਅਨਾਤਮਕ ਪਦਾਰਥਾਂ ਨਾਲ ਪਿਆਰ ਪਾਉਣ ਵਾਲੇ ਜੀਵ ਰੂਪੀ ਵਪਾਰੀ ਸੰਸਾਰ ਸਮੁੰਦਰ ਵਿਚ ਡੁਬ ਜਾਂਦੇ ਹਨ। ਸਤਿਗੁਰੂ, ਸੰਸਾਰ-ਸਮੁੰਦਰ ਵਿਚੋਂ ਤਰਨ ਲਈ ਜਹਾਜ਼ ਹੈ।

(੧੪)

(1) ਨਿਮਰਤਾ ਬੜਾ ਮਿੱਠਾ ਗੁਣ ਹੈ ਅਤੇ ਇਹ ਸਭ ਗੁਣਾਂ ਤੇ ਨੇਕੀਆਂ ਦਾ ਤੱਤ ਹੈ, ਪਰ ਨਿਮਰਤਾ ਕੇਵਲ ਰਸਮੀ ਜਿਹੀ ਹੀ ਨਹੀਂ ਹੋਣੀ ਚਾਹੀਦੀ। ਨਿਮਰਤਾ ਦਿਲੋਂ ਮਨੋਂ ਤੇ ਸ਼ੁੱਧ ਹਿਰਦੇ ਨਾਲ ਹੋਣੀ ਚਾਹੀਦੀ ਹੈ।

(2) ਫੋਕੇ ਧਾਰਮਕ ਰਸਮ-ਰਿਵਾਜ ਨਿਰਾਰਥਕ ਹਨ। ਅਸਲੀ ਰੱਬੀ ਕਰਮ ਤਾਂ ਪ੍ਰਭੂ ਸਿਮਰਨ ਹੈ ਜਿਸਦਾ ਗਿਆਨ ਹੋ ਜਾਣ ਪੁਰ ਮਨੁੱਖ ਨਿਰਰਥਕ ਰਸਮਾਂ ਨੂੰ ਛੱਡ ਦਿੰਦਾ ਹੈ ਪਰ ਸਤਿਗੁਰ ਤੋਂ ਬਿਨਾਂ ਧਰਮ ਦਾ ਅਸਲੀ ਰਸਤਾ ਨਹੀਂ ਮਿਲਦਾ।

(3) ਮਨੁੱਖ ਅੰਤ ਵਿਚ ਆਪਣੇ ਸਰੀਰ ਅਤੇ ਸੁੰਦਰ ਰੂਪ ਆਦਿ ਸਭ ਕੁਝ ਨੂੰ ਛੱਡ ਕੇ ਇਸ ਜਗਤ ਤੋਂ ਤੁਰ ਜਾਂਦਾ ਹੈ ਅਤੇ ਉਸਨੂੰ ਜਗਤ ਵਿਚ ਕੀਤੇ ਆਪਣੇ ਮੰਦੇ ਅਤੇ ਚੰਗੇ ਕੰਮਾਂ ਦਾ ਫਲ

ਆਪ ਹੀ ਭੁਗਤਣਾ ਪੈਂਦਾ ਹੈ।

(੧੫)

(1) ਰਸਮੀ ਜਨੇਊ ਦਾ ਕੋਈ ਲਾਭ ਨਹੀਂ। ਆਤਮਕ ਲਾਭ ਲਈ ਦਇਆ, ਸੰਤੋਖ, ਜਤ, ਸਤ ਆਦਿਕ ਗੁਣ ਲੋੜੀਂਦੇ ਹਨ, ਜੋ ਆਤਮਾ ਨਾਲ ਨਿਭ ਸਕਦੇ ਹਨ।

(2) ਚੋਰੀਆਂ-ਯਾਰੀਆਂ, ਝੂਠੀਆਂ ਗੱਲਾਂ, ਗਾਹਲਾਂ, ਠੱਗੀਆਂ ਅਤੇ ਪਾਪ ਕਰਮਾਂ ਨਾਲ ਭਰੇ ਹੋਏ ਸਰੀਰ ਨੂੰ ਜਨੇਊ ਦੀ ਰਸਮ ਕੀ ਆਤਮਕ ਲਾਭ ਪੁਚਾ ਸਕਦੀ ਹੈ ?

(3) ਪ੍ਰਭੂ ਦੀ ਸਿਫਤ-ਸਲਾਹੁਤਾ ਜਾਂ ਜੱਸ-ਗਾਇਨ ਹੀ ਅਸਲ ਜਨੇਊ ਹੈ।

(4) ਧਾਰਮਕ ਆਗੂ ਆਪਣੀਆਂ ਇੰਦਰੀਆਂ, ਹਥਾਂ ਪੈਰਾਂ, ਜੀਭ, ਅਖਾਂ ਆਦਿ ਨੂੰ ਤਾਂ ਵਿਕਾਰਾਂ ਤੋਂ ਰੋਕਣ ਵਾਲਾ ਜਨੇਊ ਪਾਉਂਦਾ ਹੀ ਨਹੀਂ ਅਤੇ ਲਾਲਚ ਵਿਚ ਖੁਦ ਬੁਰੀ ਤਰ੍ਹਾਂ ਫੱਸ ਕੇ ਅੰਨ੍ਹਾ ਹੋਇਆਂ ਪਿਆ ਹੈ।

(5) ਜਿਸ ਮਨੁੱਖ ਉਤੇ ਰੱਬ ਦੀ ਮਿਹਰ ਹੋ ਜਾਏ ਉਹ ਰੱਬ ਦੇ ਹੁਕਮ ਵਿਚ ਰਾਜ਼ੀ ਰਹਿ ਕੇ ਹੁਕਮ ਦੀ ਕਾਰ ਕਮਾਉਂਦਾ ਅਤੇ ਪ੍ਰਭੂ ਦਰ ਤੇ ਕਬੂਲ ਹੁੰਦਾ ਹੈ।

(੧੬)

(1) ਪਖੰਡ ਨੂੰ ਹਰ ਹਾਲਤ ਵਿਚ ਤਿਆਗ ਦੇਣਾ ਚਾਹੀਦਾ ਹੈ। ਪਖੰਡ ਤਿਆਗ ਕੇ ਪ੍ਰਭੂ ਦੀ ਬੰਦਗੀ ਕਰਨ ਨਾਲ ਇਨਸਾਨ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

(2) ਸਦਾ-ਥਿਰ ਸੱਚੇ ਪ੍ਰਭੂ ਨੂੰ ਅਰਾਧਣਾ ਚਾਹੀਦਾ ਹੈ। ਸੁੱਚਮ ਦੇ ਭਰਮਾਂ ਵਿਚ ਪੈਣਾ ਤੇ ਥੋਥੀਆਂ ਕੂੜੀਆਂ ਰਸਮਾਂ ਪੂਰੀਆਂ ਕਰਨਾ ਆਤਮਕ ਲਾਭ ਲਈ ਨਿਰਰਥਕ ਹਨ। ਜੇ ਸੱਚਾ ਪ੍ਰਭੂ ਪ੍ਰਾਪਤ ਕਰ ਲਈਏ ਤਾਂ ਸੁੱਚਮ ਆਪੇ ਹੋ ਗਈ ਸਮਝ।

(3) ਵਾਹਿਗੁਰੂ ਸਾਰੀ ਸ੍ਰਿਸ਼ਟੀ ਦੇ ਸਭ ਜੀਆਂ ਦੀ ਖੁਦ ਹੀ ਦੇਖ-ਭਾਲ ਕਰਦਾ ਹੈ। ਹਰ ਜੀਵ ਨੂੰ ਉਸਨੇ ਆਪਣੀ ਰਜ਼ਾ ਅਨੁਸਾਰ ਕੰਮ ਧੰਦਿਆਂ ਵਿਚ ਲਗਾ ਰਖਿਆ ਹੈ।

(੧੭)

(1) ਪਰਲੋਕ ਵਿਚ ਮਨੁਖ ਨੂੰ ਇਸ ਜੀਵਨ ਵਿਚ ਕਮਾਏ ਕਰਮਾਂ ਦਾ ਫਲ ਹੀ ਮਿਲਦਾ ਹੈ। ਪੁਜਾਰੀ ਸ਼੍ਰੇਣੀ ਰਾਹੀਂ ਪਰਲੋਕ ਸਿਧਾਰ ਚੁੱਕੇ ਬੰਦਿਆਂ ਨੂੰ ਕੋਈ ਮਾਲ-ਅਸਬਾਬ ਨਹੀਂ ਭੇਜਿਆ ਜਾ ਸਕਦਾ।

(2) ਸਰੀਰਕ ਇਸ਼ਨਾਨ ਮਾਤਰ ਨਾਲ ਕੋਈ ਮਨੁੱਖ ਸੁੱਚਾ ਨਹੀਂ ਹੋ ਸਕਦਾ। ਅਸਲੀ ਸੁੱਚਾ ਉਹ ਹੈ, ਜਿਸਦੇ ਮਨ ਵਿਚ ਸੱਚਾ ਪ੍ਰਭੂ ਵੱਸ ਜਾਏ। ਮਨ ਸਾਫ ਨਾ ਹੋਣ ਦੀ ਹਾਲਤ ਵਿਚ ਮੁੱਖੋਂ ਵੀ ਗੰਦਗੀ ਹੀ ਨਿਸਰਦੀ ਹੈ।

(3) ਸੰਸਾਰਕ ਜੀਵ ਮਾਇਕ ਪਦਾਰਥਾਂ ਵਿਚ ਖੱਚਤ ਹੋਕੇ ਆਪਣੀ ਹੀਰੇ ਜੈਸੀ ਜਵਾਨੀ ਵਾਲੀ ਅਵੱਸਥਾ ਗਵਾ ਲੈਂਦੇ ਹਨ ਤੇ ਬੁਢੇਪਾ ਉਹਨਾਂ ਨੂੰ ਆ ਦਬਾਂਦਾ ਹੈ। ਵਿਸ਼ਿਆਂ ਵਿਕਾਰਾਂ ਵਿਚ ਮਨੁੱਖੀ ਜੀਵਨ ਹਾਰਿਆ ਜਾਂਦਾ ਹੈ।

(੧੮)

(1) ਪ੍ਰਾਣੀ ਦੇ ਜਨਮ ਸਮੇਂ ਹਿੰਦੂ ਘਰਾਂ ਵਿਚ ਸੂਤਕ ਦੀ ਅਪਵਿੱਤਰਤਾ ਦਾ ਜੋ ਭਰਮ ਹੁੰਦਾ ਹੈ, ਜੇ ਉਸ ਭਰਮ ਨੂੰ ਅਸੀਂ ਮੰਨ ਲਈਏ, ਤਾਂ ਇਹ ਸੁਤੇ ਹੀ ਮੰਨਣਾ ਪਏਗਾ ਕਿ ਸੂਤਕ ਸਾਰੀਆਂ ਹੀ ਥਾਵਾਂ ਤੇ ਵਾਪਰ ਰਿਹਾ ਹੈ। ਅਸਲ ਸੂਤਕ (ਅਪਵਿੱਤਰਤਾ) ਨੂੰ ਕੇਵਲ ਗੁਰਮਤ ਗਿਆਨ ਹੀ ਧੋ ਕੇ ਉਤਾਰ ਸਕਦਾ ਹੈ।



(2) ਮਨੁੱਖ ਲਈ ਅਸਲ ਸੂਤਕ (ਅਪਵਿੱਤਰਤਾਵਾਂ) ਲੋਭ, ਕੂੜ, ਪਰ-ਇਸਤਰੀ ਗਮਨ, ਅਤੇ ਨਿੰਦਿਆ-ਚੁਗਲੀ ਆਦਿ ਹੀ ਹਨ।

(3) ਸੂਤਕ ਦਾ ਖਿਆਲ ਉਕਾ ਹੀ ਭਰਮ ਰੂਪ ਹੈ। ਜਿਹਨਾਂ ਮਨੁੱਖਾਂ ਨੇ ਗੁਰੂ ਰਾਹੀਂ ਅਸਲੀਅਤ ਨੂੰ ਸਮਝ ਲਿਆ ਹੈ, ਉਹਨਾਂ ਨੂੰ ਸੂਤਕ ਦਾ ਭਰਮ ਨਹੀਂ ਚੰਬੜਦਾ।

(4) ਸਾਨੂੰ ਸਤਿਗੁਰੂ ਨੂੰ ਮਹਾਨ ਸਮਝਕੇ ਉਸਦੀ ਸਿਫਤ ਕਰਨੀ ਚਾਹੀਦੀ ਹੈ, ਜਿਸ ਵਿਚ ਵੱਡੇ ਵੱਡੇ ਗੁਣ ਹਨ, ਜੋ ਤਦੋਂ ਸਾਨੂੰ ਪ੍ਰਗਟ ਹੋ ਜਾਂਦੇ ਹਨ, ਜਦੋਂ ਰੱਬ ਕਿਰਪਾ ਕਰਕੇ ਸਤਿਗੁਰੂ ਨਾਲ ਮਿਲਾ ਦੇਂਦਾ ਹੈ।

(੧੯)

(1) ਜੋ ਮਨੁੱਖ ਪ੍ਰਭੂ ਦਾ ਨਾਮ ਸਿਮਰਨ ਨਹੀਂ ਕਰਦੇ ਅਤੇ ਛੱਤੀ ਪਦਾਰਥਾਂ ਦੇ ਰਸ ਭੋਗ ਰਹੇ ਹਨ ਉਹ ਲਾਹਨਤਾਂ ਅਤੇ ਧ੍ਰਿਕਾਰਾਂ ਦੇ ਅਧਿਕਾਰੀ ਹਨ। ਅੰਨ, ਪਾਣੀ, ਅੱਗ, ਲੂਣ ਤੇ ਘਿਉ ਆਦਿਕ ਪਵਿੱਤਰ ਚੀਜ਼ਾਂ ਦੁਆਰਾ ਤਿਆਰ ਕੀਤਾ ਪਵਿੱਤਰ ਭੋਜਨ ਭੀ ਮਨੁੱਖ ਦੇਹੀ ਨਾਲ ਰਲਣ ਤੇ ਮਹਾ-ਅਪਵਿੱਤਰ ਵਿਸ਼ਟਾ ਬਣ ਜਾਂਦਾ ਹੈ।

(2) ਜਿਸ ਇਸਤਰੀ ਬਿਨਾਂ, ਪੁਰਖ ਦਾ ਉਕਾ ਹੀ ਨਿਬਾਹ ਨਹੀਂ ਅਤੇ ਜਿਸ ਇਸਤਰੀ ਤੋਂ ਵੱਡੇ ਵੱਡੇ ਮਹਾਂਪੁਰਖਾਂ ਨੇ ਜਨਮ ਲਿਆ ਹੈ, ਉਸਨੂੰ ਮੰਦਾ ਜਾਂ ਹੇਚ ਸਮਝਣਾ ਮਨਮਤ ਹੈ। ਭਾਵੇਂ ਪੁਰਖ ਹੋਵੇ ਭਾਵੇਂ ਇਸਤਰੀ, ਜੋ ਜੀਵ ਆਪਣੇ ਮੁੱਖ ਨਾਲ ਪ੍ਰਭੂ ਦੇ ਗੁਣ, ਗਾਇਨ ਕਰਦਾ ਹੈ, ਉਹ ਪ੍ਰਭੂ ਦੇ ਦਰਬਾਰ ਵਿਚ ਉਜਲ ਮੁਖ ਪਰਗਟ ਹੁੰਦਾ ਹੈ।

(3) ਸੰਸਾਰ ਵਿਚ ਕਿਸੇ ਵਿਰਲੇ ਨੂੰ ਛੱਡ ਕੇ ਹਰ ਮਨੁੱਖ ਮਮਤਾ ਵਿਚ ਫੱਸਿਆ ਪਿਆ ਹੈ। ਜੀਵ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਸਦਾ ਆਪ ਹੀ ਭੁਗਤਣਾ ਪੈਂਦਾ ਹੈ। ਜਦ ਜੀਵ ਨੇ ਸਦਾ ਲਈ ਜਗਤ ਵਿਚ ਨਹੀਂ ਬੈਠੇ ਰਹਿਣਾ, ਤਾਂ ਉਸਦਾ ਹੰਕਾਰ ਵਿਚ ਖਪ ਖਪ ਕੇ ਖਜਲ ਹੋਣਾ ਵਿਅਰਥ ਹੈ। ਅਗਿਆਨੀ ਪੁਰਸ਼ ਨਾਲ ਬਹਿਸਣਾ-ਝਗੜਨਾ ਯੋਗ ਨਹੀਂ।

(੨੦)

(1) ਪ੍ਰੇਮਹੀਣ ਰੁਖੇ ਬਚਨ ਬੋਲਣ ਨਾਲ ਮਨੁੱਖ ਦਾ ਤਨ ਤੇ ਮਨ ਦੋਵੇਂ ਰੁਖੇ ਹੋ ਜਾਂਦੇ ਹਨ ਅਤੇ ਪ੍ਰੇਮਹੀਣ ਰੁਖਾ ਮਨੁੱਖ ਰੱਬੀ ਦਰਗਾਹ ਵਿਚ ਰਦਿਆ ਜਾਂਦਾ ਹੈ ਅਰ ਲਾਹਨਤਾਂ ਦਾ ਅਧਿਕਾਰੀ ਬਣਦਾ ਹੈ।

(2) ਦਿਲੋਂ ਖੋਟੇ ਹੋਣਾ ਤੇ ਬਾਹਰੋਂ ਧਰਮੀ ਹੋਣਾ, ਨਿਰਾ ਆਡੰਬਰ ਅਤੇ ਵਿਖਾਵਾ ਹੈ। ਜਿਹਨਾਂ ਮਨੁੱਖਾਂ ਦੇ ਮਨ ਵਿਚ ਰੱਬੀ ਪਿਆਰ ਹੁੰਦਾ ਹੈ, ਉਹ ਬਾਹਰੋਂ ਫਟੇ ਪੁਰਾਣੇ ਕਪੜਿਆਂ ਵਿਚ ਭੀ ਹੋਣ, ਉਹ ਅਸਲ ਵਿਚ ਸਤਿ ਪੁਰਸ਼ ਹਨ ਉਹਨਾਂ ਨੂੰ ਰੱਬ ਤੋਂ ਛੁਟ ਹੋਰ ਕਿਸੇ ਦੀ ਪਰਵਾਹ ਜਾਂ ਮੁਥਾਜੀ ਨਹੀਂ ਹੁੰਦੀ। ਪ੍ਰਭੂ ਦੀ ਦਰਗਾਹ ਵਿਚ ਲੇਖੇ ਸਮੇਂ ਸਾਡੇ ਜੀਵਨ ਵਿਚ ਜੇ ਥੋੜਾ-ਬਹੁਤ ਰੱਬੀ ਪਿਆਰ ਭੀ ਹੋਵੇ, ਤਾਂ ਉਹ ਪਰਗਟ ਹੋ ਹੀ ਜਾਂਦਾ ਹੈ।

(3) ਵਾਹਿਗੁਰੂ ਨੇ ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ ਤੇ ਆਪ ਹੀ ਉਸਦੀ ਦੇਖ ਭਾਲ ਕਰਦਾ ਹੈ। ਜੋ ਜੀਵ ਵੀ ਪੈਦਾ ਹੋਇਆ ਹੈ, ਉਹ ਆਪੋ ਆਪਣੀ ਵਾਰੀ ਸਿਰ ਇਥੋਂ ਜ਼ਰੂਰ ਜਾਏਗਾ। ਸਰੀਰ ਤੇ ਪ੍ਰਾਣਾਂ ਦੇ ਮਾਲਕ ਵਾਹਿਗੁਰੂ ਨੂੰ ਕਿਉਂ ਵਿਸਾਰਿਆ ਜਾਵੇ ? ਸਾਨੂੰ ਆਪ ਜਤਨ ਕਰਕੇ ਆਪਣੇ ਮਨੁੱਖਾ ਜਨਮ ਦਾ ਕੰਮ ਸੁਆਰਨਾ ਚਾਹੀਦਾ ਹੈ।

(੨੧)

(1) ਸੱਚਾ ਰੱਬੀ ਪਿਆਰ ਤਾਂ ਉਹ ਹੈ, ਜੋ ਰੱਬ ਤੋਂ ਛੁਟ ਹੋਰ ਕਿਸੇ **ਨਾਲ ਨਾ ਲਗੇ**। ਸੱਚੇ ਪ੍ਰੇਮੀ ਵਾਹਿਗੁਰੂ ਨਾਲ ਲੇਖੇ ਗਿਣ ਗਿਣ ਕੇ ਪਿਆਰ ਨਹੀਂ ਪਾਂਦੇ ਤੇ ਚੰਗੇ ਮੰਦੇ ਸਭ ਹਾਲਾਂ ਵਿਚ ਰੱਬ ਦੇ ਪਿਆਰ ਵਿਚ ਲੀਨ ਰਹਿੰਦੇ ਹਨ।

(2) ਪ੍ਰਭੂ ਅਗੇ ਸਿਰ ਨਿਵਾਣਾ ਤੇ ਉਸਦੀ ਰਜ਼ਾ ਨੂੰ ਨਾਮੰਨਣਾ, ਭਾਵ ਇਕੋ ਸਮੇਂ ਸਲਾਮ ਤੇ ਜਵਾਬ ਹੋਣੇ—ਪ੍ਰਭੂ ਦੇ ਦਰ ਤੇ ਕੋਈ ਥਾਂ ਨਹੀਂ ਦੁਆਉਂਦੇ।

(3) ਜਿਸ ਵਾਹਿਗੁਰੂ ਦੀ ਸੇਵਾ ਤੇ ਸਿਮਰਨ ਨਾਲ ਆਤਮਕ ਸੁਖ ਮਿਲਦਾ ਹੈ, ਉਸਨੂੰ ਸਦਾ ਯਾਦ ਕਰਨਾ ਚਾਹੀਦਾ ਹੈ। ਬੁਰੇ ਕੰਮ ਨਹੀਂ ਕਰਨੇ ਚਾਹੀਦੇ, ਕਿਉਂਕਿ ਬੁਰੇ ਕੰਮਾਂ ਦੇ ਬੁਰੇ ਫਲ ਸਾਨੂੰ ਆਪ ਭੋਗਣੇ ਪੈਣਗੇ। ਦੀਰਘ-ਦ੍ਰਿਸ਼ਟਾ ਬਣ ਕੇ ਜੀਵਨ ਵਿਚ ਕੋਈ ਨਫ਼ੇ ਵਾਲੀ ਘਾਲਣਾ ਘਾਲਣੀ ਚਾਹੀਦੀ ਹੈ।

(੨੨)

(1) ਮਾਲਕ ਪ੍ਰਭੂ ਦੀ ਸੇਵਾ ਅਤੇ ਫਿਰ ਹੰਕਾਰ ਦੀਆਂ ਗੱਲਾਂ ਦੋਨੋਂ ਚੀਜ਼ਾਂ ਇਕੱਠੀਆਂ ਨਹੀਂ ਨਿਭ ਸਕਦੀਆਂ। ਆਪਾ ਭਾਵ ਮਿਟਾ ਕੇ ਪ੍ਰਭੂ ਦੀ ਸੇਵਾ ਕਰਨੀ ਚਾਹੀਦੀ ਹੈ ਤਾਂਕਿ ਸੇਵਾ ਕਬੂਲ ਹੋ ਜਾਵੇ।

(2) ਮਨੁੱਖ ਦੀ ਅੰਦਰਲੀ ਨੀਯਤ ਉਸਦੇ ਪ੍ਰੈਕਟੀਕਲ ਜੀਵਨ ਦੇ ਕਰਮਾਂ ਰਾਹੀਂ ਪਰਗਟ ਹੋ ਜਾਂਦੀ ਹੈ। ਮਨੋਂ ਹੋਰ, ਮੁਖੋਂ ਹੋਰ ਹੋ ਕੇ ਅੰਮ੍ਰਿਤ ਫਲ ਨਹੀਂ ਮਿਲ ਸਕਦਾ।

(3) ਅਗਿਆਨੀ ਮਨ ਨਾਲ ਪਾਈ ਮਿਤਰਤਾ ਆਤਮਕ ਜੀਵਨ ਵਿਚ ਕਦੀ ਠੀਕ ਸਾਬਤ ਨਹੀਂ ਹੁੰਦੀ। ਮਾਲਕ ਅਗੇ ਨਿਮਰਤਾ ਸਹਿਤ ਕੀਤੀ ਅਰਦਾਸ ਪ੍ਰਵਾਨ ਹੋ ਸਕਦੀ ਹੈ, ਜ਼ੋਰ ਨਾਲ ਕੀਤੇ ਹੁਕਮ ਨਹੀਂ।

(4) ਅਗਿਆਨੀ ਅਤੇ ਹੰਕਾਰੀ ਮਨ ਨਾਲ ਦੋਸਤੀ ਅਤੇ ਪਿਆਰ ਕਿਸੇ ਅਰਥ ਨਹੀਂ।

(5) ਭੁਲ-ਭੁਲੇਖੇ ਜੇ ਅਗਿਆਨੀ ਮਨ ਪਾਸੋਂ ਇਕ ਅੱਧ ਕੰਮ ਠੀਕ ਭੀ ਹੋ ਜਾਏ, ਤਾਂ ਦੂਜਾ ਕੰਮ ਜ਼ਰੂਰ ਖਰਾਬ ਕਰੇਗਾ।

(6) ਸੇਵਕ ਤਾਂ ਹੀ ਸੇਵਾ ਵਿਚ ਲਗ ਸਕਦਾ ਹੈ ਜੇ ਉਹ ਮਾਲਕ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹੇ। ਜਿਸ ਵਾਹਿਗੁਰੂ ਦੇ ਦਿਤੇ ਸਭ ਪਦਾਰਥ ਅਸੀਂ ਭੋਗ ਰਹੇ ਹਾਂ, ਉਸਦਾ ਸਾਨੂੰ ਜੱਸ ਗਾਉਣਾ ਚਾਹੀਦਾ ਹੈ। ਉਸ ਅੱਗੇ ਹੁਕਮ ਨਹੀਂ, ਨਿਮਰਤਾ ਸਹਿਤ ਬੇਨਤੀ ਕਰਨੀ ਹੀ ਬਣਦੀ ਹੈ।

(੨੩)

(1) ਆਪਣੇ ਉੱਦਮ ਉਤੇ ਮਾਣ ਕਰਨ ਦੀ ਥਾਂ ਸਾਨੂੰ ਪ੍ਰਭੂ ਦੀ ਬਖਸ਼ਸ਼ ਜਾਂ ਮਿਹਰ ਤੇ ਭਰੋਸਾ ਕਰਨਾ ਚਾਹੀਦਾ ਹੈ।

(2) ਸੱਚੀ ਸੇਵਾ ਤਾਂ ਹੀ ਮੰਨੀ ਜਾ ਸਕਦੀ ਹੈ ਜੇ ਅਸੀਂ ਪ੍ਰਮੇਸ਼ਰ ਨਾਲ ਇਕ ਮਿੱਕ ਹੋ ਜਾਈਏ ਅਤੇ ਇਸ ਪ੍ਰਤੀ ਸਾਡੇ ਮਨ ਵਿਚ ਕੋਈ ਤੌਖਲਾ ਤੇ ਵਿੱਥ ਨਾ ਰਹੇ।

(3) ਰੱਬ ਦੇ ਪਾਰਾਵਾਰ ਦਾ ਅੰਤ ਪਤਾ ਨਹੀਂ ਚਲ ਸਕਦਾ। ਉਹ ਆਪ ਹੀ ਜੀਵਾਂ ਨੂੰ ਪੈਦਾ ਕਰਦਾ ਅਤੇ ਅੰਤ ਫ਼ਨਾਹ ਕਰਦਾ ਹੈ ਅਤੇ ਜੀਵਾਂ ਨੂੰ ਦੁਖ ਅਤੇ ਸੁਖ ਦੇਂਦਾ ਹੈ।

(੨੪)

(1) ਪ੍ਰਮੇਸ਼ਰ ਨੇ ਆਪ ਹੀ ਸਭ ਜੀਵ ਪੈਦਾ ਕੀਤੇ ਹਨ ਅਤੇ ਕਿਸੇ ਨੂੰ ਦੁਖ ਅਤੇ ਕਿਸੇ ਨੂੰ ਸੁਖ ਦਿਤੇ ਹਨ। ਉਹ ਜਿਹਨਾਂ ਉਤੇ ਮਿਹਰ ਜਾਂ ਬਖਸ਼ਸ਼ ਕਰਦਾ ਹੈ, ਉਹਨਾਂ ਦਾ ਆਤਮਕ ਜੀਵਨ ਸੰਵਾਰ ਦੇਂਦਾ ਹੈ।

(2) ਪ੍ਰਮੇਸ਼ਰ ਬਿਨਾਂ ਹੋਰ ਕਿਸੇ ਅਗੇ ਅਰਦਾਸ ਬੇਨਤੀ ਕਰਨੀ ਵਿਅਰਥ ਹੈ ਕਿਉਂਕਿ ਉਹ ਆਪ ਹੀ ਸਭ ਜੀਵਾਂ ਨੂੰ ਪੈਦਾ ਕਰਦਾ ਤੇ ਫਿਰ ਉਹਨਾਂ ਦੀ ਦੇਖ ਭਾਲ ਕਰਦਾ ਹੈ।



(3) ਵਾਹਿਗੁਰੂ ਦੇ ਗੁਣਾਂ ਤੇ ਵਡਿਆਈ ਦਾ ਪੂਰਾ ਬਿਆਨ ਕੋਈ ਨਹੀਂ ਕਰ ਸਕਦਾ। ਪ੍ਰਮੇਸ਼ਰ ਦੇ ਵਾਹਿਦ ਆਸਰੇ ਬਿਨਾਂ ਜੀਵ ਲਈ ਹੋਰ ਕੋਈ ਪੱਕਾ ਆਸਰਾ ਨਹੀਂ ਹੋ ਸਕਦਾ। ਜਿਵੇਂ ਰੱਬ ਦੀ ਰਜ਼ਾ ਹੁੰਦੀ ਹੈ ਤਿਵੇਂ ਉਹ ਕਰਦਾ ਹੈ।

## ਆਸਾ ਕੀ ਵਾਰ ਸਟੀਕ

**ੴ, ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ**
**ਅਕਾਲ ਮੂਰਤਿ, ਅਜੂਨੀ, ਸੈਭੰ, ਗੁਰਪ੍ਰਸਾਦਿ॥**

ੴ—ਇਸ ਸ਼ਬਦ ਦਾ ਉਚਾਰਨ ਹੈ, '**ਇੱਕ ਓਅੰਕਾਰ**'' ਅਰਥ ਹੈ—ਪ੍ਰਮਾਤਮਾ **ਇਕ** ਹੈ ਜੋ ਹਰ ਥਾਂ **ਇਕ ਰਸ** ਵਿਆਪਕ ਹੈ।

**ਸਤਿਨਾਮੁ**—ਉਸ ਦਾ ਨਾਮ ਸਦਾ ਹੋਂਦ ਵਾਲਾ ਹੈ।

**ਕਰਤਾ ਪੁਰਖੁ**—ਉਹ ਸ੍ਰਿਸ਼ਟੀ ਦਾ ਰਚਣਹਾਰ ਤੇ ਸਭ ਵਿਚ ਵਿਆਪਕ ਅਥਵਾ ਭਰਪੂਰ ਹੈ।

**ਨਿਰਭਉ**—ਉਹ ਭੈ ਤੋਂ ਰਹਿਤ ਹੈ।

**ਨਿਰਵੈਰੁ**—ਉਹ ਵੈਰ-ਰਹਿਤ ਹੈ।

**ਅਕਾਲ ਮੂਰਤਿ**—ਉਸ ਦਾ ਸਰੂਪ ਕਾਲ ਅਥਵਾ ਸਮੇਂ ਦੇ ਪ੍ਰਭਾਵ ਤੋਂ ਪਰੇ ਹੈ।

**ਅਜੂਨੀ**—ਉਹ ਜੂਨਾਂ ਵਿਚ ਨਹੀਂ ਆਉਂਦਾ।

**ਸੈਭੰ**—ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ।

**ਗੁਰਪ੍ਰਸਾਦਿ**—ਅਜਿਹੇ ਪਰਮੇਸ਼ਰ ਦੀ ਪ੍ਰਾਪਤੀ ਕੇਵਲ ਸਤਿਗੁਰੂ ਦੀ ਕਿਰਪਾ ਨਾਲ ਹੁੰਦੀ ਹੈ।

**ਆਸਾ, ਮਹਲਾ ੧॥**

ਇਹ ਬਾਣੀ ਆਸਾ ਰਾਗ ਅੰਦਰ ਉਚਾਰੀ ਗਈ ਹੈ। ਮਹਲਾ ੧ ਦਾ ਭਾਵ ਹੈ ਕਿ ਇਹ ਬਾਣੀ ਆਪਣੇ ਮੂਲ ਰੂਪ ਵਿਚ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ ਹੈ। 'ਮਹਲਾ' ਦਾ ਉਚਾਰਨ ਮਹੱਲਾ ਕਰਨਾ ਠੀਕ ਨਹੀਂ। 'ਮਹਲਾ' ਦਾ ਉਚਾਰਨ 'ਪਹਿਲਾ' ਵਾਂਗ ਹੋਣਾ ਚਾਹੀਦਾ ਹੈ। 'ਮਹਲਾ' ਦਾ ਅਰਥ ਹੈ, ਵਿਅਕਤੀ ਜਾਂ ਸਰੀਰ। ਇਹ ਹਰ ਇਕ ਬਾਣੀ ਨਾਲ ਇਸ ਕਰਕੇ ਲਾਇਆ ਗਿਆ ਹੈ ਕਿ 'ਨਾਨਕ' ਪਦ ਉਤੇ ਉਚਾਰੀ ਗਈ ਸਾਰੀ ਬਾਣੀ ਬਾਰੇ ਜਾਣਿਆ ਜਾ ਸਕੇ ਕਿ ਕਿਹੜੀ ਬਾਣੀ ਕਿਹੜੇ ਗੁਰੂ ਵਿਅਕਤੀ ਦੀ ਹੈ। ਮਹਲਾ ੧ ਦਾ ਅਰਥ ਹੈ, ਗੁਰੂ ਨਾਨਕ ਪਹਿਲੇ ਜਾਮੇ ਵਿਚ। ਮਹਲਾ ੨ ਦਾ ਅਰਥ ਹੈ ਗੁਰੂ ਨਾਨਕ ਦੂਜੇ ਜਾਮੇ ਵਿਚ। ਸੋ ਮਹਲਾ ੧ ਦਾ ਸ਼ੁਧ ਉਚਾਰਨ ਅੱਧਕ ਤੋਂ ਬਿਨਾਂ 'ਮਹਲਾ ਪਹਿਲਾ' ਕਰਨਾ ਠੀਕ ਹੈ।

**ਵਾਰ ਸਲੋਕਾ ਨਾਲ, ਸਲੋਕ ਭੀ ਮਹਲੇ ਪਹਿਲੇ ਕੇ ਲਿਖੇ**

ਨੋਟ :—ਇਸ ਸਿਰਲੇਖ ਦੇ ਅਰਥਾਂ ਬਾਰੇ ਵੀਚਾਰ, ਵਿਸਥਾਰ ਸਹਿਤ ਅੰਤਕਾ ਵਿਚ ਦਿਤੀ ਗਈ ਹੈ।

**ਟੁੰਡੇ ਅਸ ਰਾਜੈ ਕੀ ਧੁਨੀ**

ਇਹ ਸਿਰਲੇਖ **ਗੁਰੂ ਅਰਜਨ ਸਾਹਿਬ** ਦਾ ਦਿਤਾ ਹੋਇਆ ਹੈ।

ਗੁਰੂ ਪਾਤਸਾਹ ਵਲੋਂ ਇਸ ਵਾਰ ਨੂੰ '**ਰਾਜੇ ਅਸ**' ਦੀ ਪ੍ਰਚਲਤ ਵਾਰ ਦੀ ਧੁਨ ਅਥਵਾ ਸੁਰ ਤੇ ਗਾਉਣ ਦੀ ਹਿਦਾਇਤ ਕੀਤੀ ਗਈ ਹੈ। ਅਸ ਨਾਮ ਦੇ ਇਕ ਟੁੰਡੇ ਰਾਜੇ ਦੀ ਵਾਰ ਗੁਰੂ ਪਾਤਸ਼ਾਹ ਦੇ ਸਮੇਂ ਤੋਂ ਪਹਿਲੇ ਹੀ ਪੰਜਾਬ ਵਿਚ ਬਹੁਤ ਚਾਅ ਅਤੇ ਉਤਸ਼ਾਹ ਨਾਲ ਗਾਈ ਜਾਂਦੀ ਸੀ। ਰਾਜਾ 'ਅਸ' ਬਹੁਤ ਉਚੇ ਆਚਰਨ ਦਾ ਮਾਲਕ ਤੇ ਧਰਮੀ ਬੰਦਾ ਸੀ। ਉਸ ਦੇ ਜੀਵਨ ਦੀਆਂ ਖ਼ੂਬਸੂਰਤ ਘਟਨਾਵਾਂ

ਨਾਲ ਭਰੂਪਰ ਵਾਰ ਪੰਜਾਬ ਵਿਚ ਬੇਹੱਦ ਪਸੰਦ ਕੀਤੀ ਜਾਂਦੀ ਸੀ। ਪੰਜਵੇਂ **ਗੁਰਦੇਵ** ਨੇ ਆਸਾ ਦੀ ਵਾਰ ਭੀ ਰਾਜੇ ਅਸ ਦੀ ਵਾਰ ਦੀ ਸੁਰ ਉਤੇ ਗਾਉਣ ਦੀ ਆਗਿਆ ਕੀਤੀ ਹੈ। ਰਾਜੇ ਅਸ ਦੀ ਵਾਰ ਦੀ ਇਕ ਪਉੜੀ ਨਮੂਨੇ ਦੇ ਤੌਰ ਤੇ ਦਿਤੀ ਜਾਂਦੀ ਹੈ :—

**ਭਬਕਿਆ ਸ਼ੇਰ ਸਰਦੂਲ ਰਾਇ, ਰਣ ਮਾਰੂ ਬੱਜੇ।**
**ਖਾਨ ਸੁਲਤਾਨ ਬਡ ਸੂਰਮੇ, ਵਿੱਚ ਰੱਣ ਦੇ ਗੱਜੇ।**
**ਖਤ ਲਿਖੇ ਟੁੰਡੇ ਅਸਰਾਜ ਨੂੰ, ਪਾਤਸ਼ਾਹੀ ਅੱਜੇ।**
**ਟਿੱਕਾ ਸਾਰੰਗ ਬਾਪ ਨੇ, ਦਿੱਤਾ ਭਰ ਲੱਜੇ।**
**ਫਤਹ ਪਾਇ ਅਸਰਾਜ ਜੀ, ਸ਼ਾਹੀ ਪਰ ਸੱਜੇ ।**

ਸਾਹਿਬ ਸਤਿਗੁਰੂ ਗ੍ਰੰਥ ਸਾਹਿਬ ਜੀ ਵਿਚ ੨੨ ਵਾਰਾਂ ਅੰਕਤ ਹਨ। **ਗੁਰ ਬਿਲਾਸ ਪਾਤਸ਼ਾਹੀ ਦਸਵੀਂ** ਦੇ ਆਧਾਰ ਉਤੇ ਕੁਝ ਵਿਦਵਾਨਾਂ ਨੇ ਇਹ ਵਿਚਾਰ ਬਣਾ ਲਿਆ ਹੈ ਕਿ ਧੁਨਾਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨੇ ਚੜ੍ਹਾਈਆਂ ਹਨ, ਪਰ ਇਹ ਵਿਚਾਰ ਨਿਰਮੂਲ ਤੇ ਗਲਤ ਹੈ। 'ਭਾਈ ਸਾਹਿਬ ਕਾਹਨ ਸਿੰਘ ਨਾਭਾ' ਨੇ '**ਮਹਾਨ ਕੋਸ਼**' ਵਿਚ ਧੁਨਾਂ ਬਾਰੇ ਇਸ ਗਲਤ ਮਨੌਤ ਦਾ ਖੰਡਨ ਕੀਤਾ ਹੈ। ਅਸਲ ਗਲ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਹੀ ਗੁਰੂ ਅਰਜਨ ਪਾਤਸ਼ਾਹ ਨੇ ਧੁਨਾਂ ਨੂੰ ਭੀ ਪੜਚੋਲ ਪੜਤਾਲ ਕੇ ਲੋੜ ਅਨੁਸਾਰ ਨੌਂ ਵਾਰਾਂ ਉਤੇ ਚੜ੍ਹਾ ਦਿਤਾ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਦਰਬਾਰ ਵਿਚ ਢਾਡੀਆਂ ਰਾਹੀਂ ਇਹਨਾਂ ਧੁਨਾਂ ਦਾ ਪ੍ਰਚਲਨ ਕਰਾ ਦਿੱਤਾ ਸੀ।

## ਸਲੋਕ, ਮਹਲਾ ੧ ॥

**ਬਲਿਹਾਰੀ ਗੁਰ ਆਪਣੇ, ਦਿਉਹਾੜੀ ਸਦ ਵਾਰ ॥**
**ਜਿਨਿ ਮਾਣਸ ਤੇ ਦੇਵਤੇ ਕੀਏ, ਕਰਤ ਨ ਲਾਗੀ ਵਾਰ ॥੧॥**

**ਪਦ ਅਰਥ** :—ਬਲਿਹਾਰੀ—ਸਦਕੇ, ਕੁਰਬਾਨ। ਦਿਉਹਾੜੀ—ਦਿਹਾੜੀ ਵਿਚ, ਦਿਨ ਵਿਚ। ਸਦਵਾਰ—ਸੌ ਵਾਰੀ। ਜਿਨਿ—ਜਿਸ ਨੇ। ਮਾਣਸ—ਮਨੁੱਖਾਂ, ਸਧਾਰਨ ਮਨੁੱਖਾਂ। ਤੇ—ਤੋਂ। ਦੇਵਤੇ—ਭਲੇ ਪੁਰਸ਼। ਕੀਏ—ਕੀਤੇ, ਬਣਾ ਦਿਤੇ। ਕਰਤ—ਕਰਦਿਆਂ, ਬਣਾਉਂਦਿਆਂ। ਵਾਰ—ਦੇਰੀ।

**ਭਾਵ ਅਰਥ** :—ਸਤਿਗੁਰੂ ਨਾਨਕ ਦੇਵ ਜੀ ਇਸ ਸਲੋਕ ਵਿਚ ਫੁਰਮਾਉਂਦੇ ਹਨ ਕਿ ਮੈਂ ਆਪਣੇ ਗੁਰੂ ਤੋਂ ਦਿਨ ਵਿਚ ਸੌ ਸੌ ਵਾਰ ਸਦਕੇ ਜਾਂਦਾ ਹਾਂ, ਜਿਸਨੇ ਸਾਧਾਰਨ ਮਨੁੱਖਾਂ ਨੂੰ ਆਪਣਾ ਕਲਿਆਣਕਾਰੀ ਉਪਦੇਸ਼ ਦੇ ਕੇ ਭਲੇ ਪੁਰਸ਼ ਭਾਵ ਧਰਮੀ ਜੀਉੜੇ ਬਣਾ ਦਿਤਾ ਹੈ, ਅਤੇ ਐਸਾ ਕਰਦਿਆਂ ਸਤਿਗੁਰੂ ਨੂੰ ਦੇਰ ਨਹੀਂ ਲਗੀ।

**ਨੋਟ** :—ਇਸ ਸਲੋਕ ਵਿਚ ਆਏ 'ਦੇਵਤੇ' ਪਦ ਦਾ ਅਰਥ ਹਿੰਦੂ ਮੱਤ ਦੇ ਮੰਨਣਹਾਰੇ ਦੇਵੀ ਦੇਵਤੇ ਨਹੀਂ, ਸਗੋਂ ਸ਼੍ਰੇਸ਼ਟ ਗੁਣਾਂ ਵਾਲੇ ਭਲੇ ਪੁਰਸ਼ ਹੈ।

**ਮਹਲਾ ੨ ॥ ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ, ਗੁਰ ਬਿਨੁ ਘੋਰ ਅੰਧਾਰ ॥ ੨॥**

**ਪਦ ਅਰਥ** :—ਸਉ—ਸੌ, ਸੈਂਕੜਾ। ਚੰਦਾ—ਚੰਦਰਮਾ, ਚੰਨ। ਚੜਹਿ—ਚੜ੍ਹਨ। ਏਤੇ—ਇਤਨੇ। ਚਾਨਣ—ਰੋਸ਼ਨੀ। ਗੁਰ ਬਿਨੁ—ਗੁਰੂ ਤੋਂ ਬਿਨਾ। ਘੋਰ ਅੰਧਾਰ—ਘੁੱਪ ਹਨੇਰਾ।

**ਭਾਵ ਅਰਥ** :—ਸੰਸਾਰ ਵਿਚ ਜੇ ਸੈਂਕੜੇ ਚੰਨ ਚੜ੍ਹ ਪੈਣ ਅਤੇ ਹਜ਼ਾਰਾਂ ਸੂਰਜ ਚੜ੍ਹ ਪੈਣ ਤਾਂ ਇਨ੍ਹਾਂ ਚੰਨ੍ਹਾਂ ਅਤੇ ਸੂਰਜਾਂ ਦੇ ਪਰਕਾਸ਼ ਦੇ ਹੁੰਦਿਆਂ ਹੋਇਆਂ ਭੀ ਸਹੀ ਅਰਥਾਂ ਵਿਚ ਸਤਿਗੁਰੂ ਤੋਂ ਬਿਨਾਂ ਸੰਸਾਰਕ ਜੀਵਾਂ ਦੇ ਆਤਮਕ ਰਸਤੇ ਵਿਚ ਅਗਿਆਨਤਾ ਦਾ ਘੁੱਪ ਹਨੇਰਾ ਹੀ ਹੈ।



**ਮ: ੧ ॥ ਨਾਨਕ ਗੁਰੂ ਨ ਚੇਤਨੀ, ਮਨਿ ਆਪਣੈ ਸੁਚੇਤ ॥**
**ਛੁਟੇ ਤਿਲ ਬੂਆੜ ਜਿਉ, ਸੁੰਞੇ ਅੰਦਰਿ ਖੇਤ ॥**
**ਖੇਤੈ ਅੰਦਰਿ ਛੁਟਿਆ, ਕਹੁ ਨਾਨਕ ਸਉ ਨਾਹ ॥**
**ਫਲੀਅਹਿ ਫੁਲੀਅਹਿ ਬਪੁੜੇ, ਭੀ ਤਨ ਵਿਚਿ ਸੁਆਹ ॥ ੩॥**

**ਪਦ ਅਰਥ** :—ਨਾਨਕ—ਹੇ ਨਾਨਕ। ਨ ਚੇਤਨੀ—ਯਾਦ ਨਹੀਂ ਕਰਦੇ। ਮਨਿ ਆਪਣੈ—ਆਪਣੇ ਮਨ ਵਿਚ। ਸੁਚੇਤ—ਸਿਆਣੇ, ਹੋਸ਼ਿਆਰ। ਤਿਲ ਬੁਆੜ ਜਿਉਂ—ਸੜੇ ਹੋਏ ਤਿਲਾਂ ਵਾਂਗ। ਛੁਟੇ—ਛੁਟੜ ਪਏ ਹਨ, ਛਡੇ ਹੋਏ। ਨਾਹ—ਖਸਮ, ਮਾਲਕ।

**ਭਾਵ ਅਰਥ** :—ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਜੋ ਮਨੁਖ ਸਤਿਗੁਰੂ ਨੂੰ ਚੇਤੇ ਨਹੀਂ ਕਰਦੇ, ਭਾਵ ਸਤਿਗੁਰੂ ਦੀ ਸਿਖਿਆ ਵਲ ਧਿਆਨ ਨਹੀਂ ਦਿੰਦੇ ਅਤੇ ਹੰਕਾਰ ਵਸ ਆਪਣੇ ਆਪ ਨੂੰ ਬੜੇ ਸਿਆਣੇ ਅਤੇ ਹੋਸ਼ਿਆਰ ਸਮਝਦੇ ਹਨ ਉਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਬੂਆੜ (ਸੜੇ ਹੋਏ) ਤਿੱਲਾਂ ਦੇ ਬੂਟੇ ਖੇਤ ਵਿਚ ਛੁਟੜ ਜਾਂ ਨਿਖਸਮੇ ਪਏ ਹੁੰਦੇ ਹਨ। ਖੇਤ ਵਿਚ ਨਿਖਸਮੇ ਪਏ ਹੋਏ ਬੂਆੜ ਤਿੱਲਾਂ ਦੇ ਬੂਟਿਆਂ ਦੇ ਸੌ ਖਸਮ ਬਣ ਜਾਂਦੇ ਹਨ। ਇਹ ਬਦਕਿਸਮਤ ਬੂਟੇ ਫਲਦੇ ਵੀ ਹਨ, ਫੁਲਦੇ ਵੀ ਹਨ, ਪਰ ਇਹਨਾਂ ਦੀਆਂ ਫਲੀਆਂ ਵਿਚ ਤਿੱਲਾਂ ਦੀ ਥਾਂ ਸੁਆਹ ਹੀ ਹੁੰਦੀ ਹੈ।

## ਪਉੜੀ ॥

**ਆਪੀਨੈ੍ ਆਪੁ ਸਾਜਿਓ, ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ, ਤੁਸਿ ਦੇਵਹਿ ਕਰਹਿ ਪਸਾਉ ॥**
**ਤੂੰ ਜਾਣੋਈ ਸਭਸੈ, ਦੇ ਲੈਸਹਿ ਜਿੰਦੁ ਕਵਾਉ ॥**
**ਕਰਿ ਆਸਣੁ ਡਿਠੋ ਚਾਉ ॥ ੧॥**

**ਪਦ ਅਰਥ** :—ਆਪੀਨੈ੍—ਪ੍ਰਭੂ ਨੇ ਆਪ ਹੀ। ਆਪੁ—ਆਪਣਾ ਆਪ। ਨਾਉ—ਵਡਿਆਈ, ਨਾਮ। ਦੁਯੀ—ਦੂਜੀ। ਸਾਜੀਐ—ਬਣਾਈ ਹੈ, ਸਾਜੀ ਹੈ। ਕਰਿ ਆਸਣੁ—ਆਸਣੁ ਜਮਾ ਕੇ, ਕੁਦਰਤ ਵਿਚ ਵਿਆਪਕ ਹੋ ਕੇ। ਚਾਉ—ਖੇਲ, ਤਮਾਸ਼ਾ। ਡਿਠੋ—ਦੇਖਿਆ ਹੈ। ਤੁਸਿ—ਤਰੁਠ ਕੇ, ਪ੍ਰਸੰਨ ਹੋ ਕੇ। ਦੇਵਹਿ—ਤੂੰ ਦੇਂਦਾ ਹੈਂ। ਕਰਹਿ—ਕਰਦਾ ਹੈਂ। ਪਸਾਉ—ਪ੍ਰਸਾਦ, ਕਿਰਪਾ। ਸਭਸੈ—ਸਭ ਦਾ। ਦੇ—ਦੇ ਕੇ। ਲੈਸਹਿ—ਲੈ ਲਵੇਂਗਾ। ਕਵਾਉ—ਹੁਕਮ। ਜਾਣੋਈ—ਜਾਣਨਹਾਰ।

**ਭਾਵ ਅਰਥ** :—ਪ੍ਰਭੂ ਨੇ ਆਪ ਹੀ ਆਪਣਾ ਆਪ ਸਾਜਿਆ ਹੈ ਅਤੇ ਆਪ ਹੀ ਆਪਣੀ ਵਡਿਆਈ ਰਚੀ ਹੈ। ਦੂਜੇ ਨੰਬਰ ਤੇ ਪ੍ਰਭੂ ਨੇ ਆਪਣੀ ਕੁਦਰਤ ਰਚੀ ਅਤੇ ਫਿਰ ਉਸ ਕੁਦਰਤ ਵਿਚ ਵਿਆਪਕ ਹੋ ਕੇ ਪ੍ਰਭੂ ਨੇ ਆਪ ਹੀ ਆਪਣਾ ਚੋਜ ਜਾਂ ਤਮਾਸ਼ਾ ਦੇਖਿਆ ਹੈ। ਹੇ ਪ੍ਰਮੇਸ਼ਰ ! ਤੂੰ ਆਪ ਹੀ ਸਭ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ ਅਤੇ ਆਪ ਹੀ ਸਭ ਦਾ ਸਿਰਜਣਹਾਰ ਹੈਂ। ਤੂੰ ਜੀਵਾਂ ਨੂੰ ਪ੍ਰਸੰਨ ਹੋ ਕੇ ਦਾਤਾਂ ਦੇਂਦਾ ਹੈਂ ਅਤੇ ਜੀਵਾਂ ਉਤੇ ਕਿਰਪਾ ਕਰਦਾ ਹੈਂ। ਤੂੰ ਸਭ ਜੀਆਂ ਦੇ ਦਿਲ ਦੀ ਜਾਣਨ ਵਾਲਾ ਹੈਂ ਅਤੇ ਆਪਣਾ ਹੁਕਮ ਦੇ ਕੇ ਆਪ ਹੀ ਅੰਤ ਮਨੁੱਖ ਤੋਂ ਉਸਦੀ ਜਿੰਦ ਲੈ ਲੈਂਦਾ ਹੈਂ। ਇਸ ਤਰ੍ਹਾਂ ਹੇ ਪ੍ਰਭੂ ! ਤੂੰ ਸਾਰੀ ਸ੍ਰਿਸ਼ਟੀ ਵਿਚ ਆਪ ਹੀ ਵਿਆਪਕ ਹੋ ਕੇ ਆਪਣਾ ਇਹ ਚੋਜ (ਭਾਵ ਜੀਵਾਂ ਨੂੰ ਸਾਜਣਾ, ਦਾਤਾਂ ਦੇ ਕੇ ਪਾਲਣਾ ਅਤੇ ਅੰਤ ਹੁਕਮ ਦੇ ਕੇ ਸਮਾਪਤ ਕਰ ਦੇਣਾ) ਵੇਖ ਰਿਹਾ ਹੈਂ।

**ਪਉੜੀ ਦਾ ਭਾਵ** :—ਇਸ ਪਉੜੀ ਵਿਚ ਗੁਰੂ ਸਾਹਿਬ ਨੇ ਪ੍ਰਚਲਤ ਹਿੰਦੂ ਮਨੌਤ, ਕਿ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਸੰਸਾਰ ਦੀ ਸਾਰੀ ਕਾਰ ਚਲਾ ਰਹੇ ਹਨ, ਦਾ ਸਪਸ਼ਟ ਖੰਡਨ ਕੀਤਾ ਹੈ। ਆਪ ਦਸਦੇ ਹਨ ਕਿ ਕੇਵਲ ਇਕੋ ਇਕ ਸ਼ਕਤੀ ਅਕਾਲ ਪੁਰਖ ਦੀ ਹੈ, ਜੋ ਸਭ ਕੁਝ ਕਰ ਰਹੀ ਹੈ।

**ਸ਼ਬਦ ਉਚਾਰਨ**

ਹੇਠ ਲਿਖੇ ਸ਼ਬਦ ਬਹੁ-ਵਚਨ ਕਿਰਿਆ ਵਾਚਕ ਹਨ। ਇਨ੍ਹਾਂ ਸ਼ਬਦਾਂ ਦਾ ਉਚਾਰਨ **ਬਿੰਦੇ ਸਹਿਤ** ਕਰਨਾ ਚਾਹੀਦਾ ਹੈ :—

(ੳ) ਉਗਵਹਿੰ, ਚੜਹਿੰ, ਫਲੀਅਹਿੰ, ਫੁਲੀਅਹਿੰ, ਦੇਵਹਿੰ, ਲੈਸਹਿੰ

(ਅ) ਹੋਂਦਿਆਂ, ਛੁਟਿਆਂ

**ਸਲੋਕ ਮਹਲਾ ੧॥**

**ਸਚੇ ਤੇਰੇ ਖੰਡ, ਸਚੇ ਬ੍ਰਹਮੰਡ॥ ਸਚੇ ਤੇਰੇ ਲੋਅ, ਸਚੇ ਆਕਾਰ॥**
**ਸਚੇ ਤੇਰੇ ਕਰਣੇ ਸਰਬ ਬੀਚਾਰ॥ ਸਚਾ ਤੇਰਾ ਅਮਰੁ, ਸਚਾ ਦੀਬਾਣੁ॥**
**ਸਚਾ ਤੇਰਾ ਹੁਕਮੁ, ਸਚਾ ਫੁਰਮਾਣੁ॥ ਸਚਾ ਤੇਰਾ ਕਰਮੁ, ਸਚਾ ਨੀਸਾਣੁ॥**
**ਸਚੇ ਤੁਧੁ ਆਖਹਿ, ਲਖ ਕਰੋੜਿ॥ ਸਚੈ ਸਭਿ ਤਾਣਿ, ਸਚੈ ਸਭਿ ਜੋਰਿ॥**
**ਸਚੀ ਤੇਰੀ ਸਿਫਤਿ, ਸਚੀ ਸਾਲਾਹ॥ ਸਚੀ ਤੇਰੀ ਕੁਦਰਤਿ, ਸਚੇ ਪਾਤਿਸਾਹ॥**
**ਨਾਨਕ, ਸਚੁ ਧਿਆਇਨਿ ਸਚੁ॥ ਜੋ ਮਰਿ ਜੰਮੇ, ਸੁ ਕਚੁ ਨਿਕਚੁ॥ ੧॥**

**ਪਦ ਅਰਥ** :—ਸੱਚੇ—ਸਦਾ ਥਿਰ। ਖੰਡ—ਸ੍ਰਿਸ਼ਟੀ ਦੇ ਹਿੱਸੇ। ਬ੍ਰਹਮੰਡ—ਸ੍ਰਿਸ਼ਟੀ। ਲੋਅ—ਲੋਕ। ਆਕਾਰ—ਸਰੂਪ, ਜੀਅ ਜੰਤ ਤੇ ਹੋਰ ਪਦਾਰਥਾਂ ਦੀਆਂ ਸ਼ਕਲਾਂ। ਕਰਣੇ—ਕੰਮ। ਅਮਰੁ—ਹੁਕਮ, ਰਾਜ। ਦੀਬਾਣੁ—ਦੀਵਾਨ, ਦਰਬਾਰ। ਨੀਸਾਣੁ—ਨਿਸ਼ਾਨ। ਕਰਮੁ—ਬਖਸ਼ਸ਼। ਸਚੈ—ਸੱਚੇ ਦੇ ਵਿਚ। ਤਾਣਿ—ਤਾਣ ਵਿਚ। ਸਚੈ ਜੋਰਿ—ਸੱਚੇ ਦੇ ਜ਼ੋਰ ਵਿਚ। ਕੁਦਰਤਿ—ਰਚਨਾ। ਮਰਿ ਜੰਮੇ—ਮਰ ਕੇ ਜੰਮੇ, ਆਵਾਗਵਨ ਵਿਚ ਪਏ। ਸੁ—ਉਹ। ਕਚੁ ਨਿਕਚੁ—ਨਿਰੋਲ ਕੱਚੇ।

**ਅਰਥ** :—ਹੇ ਸਦਾ ਥਿਰ ਪ੍ਰਭੂ ! ਤੇਰੇ ਰਚੇ ਹੋਏ ਖੰਡ ਤੇ ਬ੍ਰਹਿਮੰਡ ਸੱਚੇ ਹਨ (ਭਾਵ ਖੰਡ ਤੇ ਬ੍ਰਹਿਮੰਡ ਸਾਜਣ ਵਾਲਾ ਤੇਰਾ ਇਹ ਸਿਲਸਿਲਾ ਸਦਾ ਲਈ ਅਟੱਲ ਹੈ)।

ਤੇਰੇ ਬਣਾਏ ਹੋਏ ਬੇਅੰਤ ਲੋਕ (ਲੋਅ) ਤੇ ਆਕਾਰ ਭੀ ਸਦਾ ਥਿਰ ਰਹਿਣ ਵਾਲੇ ਹਨ, ਤੇਰੇ ਕੀਤੇ ਸਭ ਕੰਮ ਤੇ ਸਭ ਵੀਚਾਰਾਂ ਨਾਸ-ਰਹਿਤ ਹਨ।

ਹੇ ਪਾਤਸ਼ਾਹ ! ਤੇਰੀ ਪਾਤਸ਼ਾਹੀ ਤੇ ਤੇਰਾ ਦਰਬਾਰ ਅਟੱਲ ਹਨ, ਤੇਰਾ ਹੁਕਮ ਅਤੇ ਫੁਰਮਾਨ ਭੀ ਅਟੱਲ ਹਨ। ਤੇਰੀ ਬਖਸ਼ਸ਼ ਸਦਾ ਲਈ ਥਿਰ ਹੈ ਅਤੇ ਤੇਰੀਆਂ ਬਖਸ਼ਸ਼ਾਂ ਪ੍ਰਗਟ ਕਰਨ ਵਾਲਾ ਨਿਸ਼ਾਨ (ਜੀਵਾਂ ਨੂੰ ਦਾਤਾਂ ਦੇਣ ਵਾਲਾ ਸਿਲਸਿਲਾ) ਭੀ ਸਦਾ ਵਾਸਤੇ ਕਾਇਮ ਹੈ।

ਲੱਖਾਂ ਕਰੋੜਾਂ ਜੀਵ ਜੋ ਤੇਰਾ ਜੱਸ ਗਾਉਂਦੇ ਹਨ ਭੀ ਸੱਚੇ ਹਨ (ਭਾਵ ਬੇਅੰਤ ਜੀਵਾਂ ਦਾ ਤੈਨੂੰ ਸਿਮਰਨ ਵਾਲਾ ਕੰਮ ਭੀ ਸਦਾ ਲਈ ਥਿਰ ਹੈ)। ਉਪਰੋਕਤ ਬਿਆਨੇ ਖੰਡ, ਬ੍ਰਹਮੰਡ, ਲੋਅ, ਅਕਾਰ, ਜੀਅ ਜੰਤ ਆਦਿਕ ਸਾਰੇ ਹੀ ਸਦਾ-ਥਿਰ ਪ੍ਰਭੂ ਦੇ ਤਾਣ ਤੇ ਜ਼ੋਰ ਵਿਚ ਹਨ। ਭਾਵ ਇਹਨਾਂ ਸਭਨਾਂ ਦਾ ਆਸਰਾ ਪ੍ਰਭੂ ਆਪ ਹੈ।

ਤੇਰੀ ਸਿਫਤ ਸਲਾਹ ਕਰਨੀ ਤੇਰਾ ਇਕ ਅਟੱਲ ਸਿਲਸਿਲਾ ਹੈ। ਹੇ ਸੱਚੇ ਪਾਤਸ਼ਾਹ ! ਤੇਰੀ ਪੈਦਾ ਕੀਤੀ ਹੋਈ ਇਹ ਸਾਰੀ ਰਚਨਾ ਹੀ ਤੇਰਾ ਇਕ ਨਾ ਮੁੱਕਣ ਵਾਲਾ ਪਰਬੰਧ ਹੈ।

ਹੇ ਨਾਨਕ ! ਜੋ ਜੀਵ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਧਿਆਉਂਦੇ ਹਨ ਉਹ ਸੱਚੇ ਪ੍ਰਭੂ ਦਾ ਹੀ ਰੂਪ ਹਨ ਪਰ ਜੋ ਜੰਮਣ ਮਰਨ ਦੇ ਗੇੜ ਵਿਚ ਪਏ ਹੋਏ ਹਨ, ਉਹ ਬਿਲਕੁਲ ਕੱਚੇ ਹਨ।

ਇਸ ਸਲੋਕ ਵਿਚ ਗੁਰੂ ਸਾਹਿਬ ਨੇ ਅਨਮਤਾਂ ਦੇ ਇਸ ਖਿਆਲ ਨੂੰ ਕਿ ਇਹ ਜਗਤ ਅਸਲ ਵਿਚ ਕੁਝ ਨਹੀਂ, ਕੇਵਲ ਭਰਮ ਰੂਪ ਹੀ ਹੈ, ਦਾ ਖੰਡਨ ਕੀਤਾ ਹੈ। ਆਪ ਦਸਦੇ ਹਨ ਕਿ ਖੰਡਾਂ



ਬ੍ਰਹਿਮੰਡਾਂ ਆਦਿ ਵਾਲਾ ਇਹ ਸਾਰਾ ਸਿਲਸਿਲਾ ਭਰਮ ਰੂਪ ਨਹੀਂ, ਸਗੋਂ ਇਹ ਹਸਤੀ ਵਾਲੇ ਪ੍ਰਭੂ ਦਾ ਸੱਚ-ਮੁੱਚ ਇਹ ਹਸਤੀ ਵਾਲਾ ਹੀ ਪਸਾਰਾ ਹੈ, ਜਿਸਦਾ ਪੂਰਾ ਕੰਟਰੋਲ ਉਸਦੇ ਆਪਣੇ ਹੱਥ ਵਿਚ ਹੈ। ਸਮੁਚੇ ਤੌਰ ਤੇ ਇਹ ਸਾਰੀ ਕੁਦਰਤ ਉਸ ਦਾ ਇਕ ਅਟੱਲ ਪਰਬੰਧ ਹੈ, ਪਰ ਇਸ ਵਿਚ ਦੇ ਜੇ ਵੱਖ ਵੱਖਰੇ ਪਦਾਰਥ, ਜੀਆਂ ਜੰਤਾਂ ਦੇ ਸਰੀਰ ਆਦਿਕ ਲਈਏ ਤਾਂ ਇਹ ਨਾਸ਼ਵੰਤ ਹਨ। ਜੋ ਉਸ ਨੂੰ ਸਿਮਰਦੇ ਹਨ, ਉਹ ਉਸ ਦਾ ਰੂਪ ਹੋ ਜਾਂਦੇ ਹਨ।

**ਮ: ੧॥**

**ਵਡੀ ਵਡਿਆਈ, ਜਾ ਵਡਾ ਨਾਉ॥ ਵਡੀ ਵਡਿਆਈ, ਜਾ ਸਚੁ ਨਿਆਉ॥**
**ਵਡੀ ਵਡਿਆਈ, ਜਾ ਨਿਹਚਲ ਥਾਉ॥ ਵਡੀ ਵਡਿਆਈ, ਜਾਣੈ ਆਲਾਉ॥**
**ਵਡੀ ਵਡਿਆਈ, ਬੁਝੈ ਸਭਿ ਭਾਉ॥**
**ਵਡੀ ਵਡਿਆਈ, ਜਾ ਪੁਛਿ ਨ ਦਾਤਿ॥ ਵਡੀ ਵਡਿਆਈ, ਜਾ ਆਪੇ ਆਪਿ॥**
**ਨਾਨਕ, ਕਾਰ ਨ ਕਥਨੀ ਜਾਇ॥ ਕੀਤਾ ਕਰਣਾ ਸਰਬ ਰਜਾਇ॥ ੨॥**

**ਪਦ ਅਰਥ** :—ਨਾਉਂ—ਨਾਮ, ਜੱਸ। ਨਿਆਉ—ਇਨਸਾਫ਼। ਜਾ—ਜਿਸ ਦਾ, ਪ੍ਰਭੂ ਦਾ। ਨਿਹਚਲ ਥਾਉਂ—ਅਡੋਲ ਆਸਨ। ਆਲਾਉ—ਆਵਾਜ਼ਾਂ, ਜੀਵਾਂ ਦੀਆਂ ਅਰਦਾਸਾਂ। ਭਾਉ—ਭਾਵ, ਵਲਵਲੇ। ਪੁਛਿ—ਪੁਛ ਕੇ, ਸਲਾਹ ਲੈ ਕੇ। ਆਪੇ ਆਪਿ—ਆਪ ਹੀ ਆਪ, ਸੁਤੰਤਰ। ਕਾਰ—ਖੇਲ, ਕੰਮ, ਕੁਦਰਤ। ਕੀਤਾ ਕਰਣਾ—ਜੋ ਕੁਝ ਉਸਨੇ ਰਚਨਾ ਕੀਤੀ ਹੈ। ਰਜਾਇ—ਰੱਬ ਦੇ ਹੁਕਮ ਵਿਚ, ਰਜ਼ਾ ਵਿਚ।

**ਭਾਵ ਅਰਥ** :—ਪ੍ਰਭੂ ਦੀ ਇਹ ਵੱਡੀ ਸਿਫ਼ਤ ਹੈ ਕਿ ਉਸਦਾ ਜੱਸ ਬੜਾ ਮਹਾਨ ਹੈ। ਪ੍ਰਭੂ ਦੀ ਇਹ ਭੀ ਵੱਡੀ ਸਿਫ਼ਤ ਹੈ ਕਿ ਉਸਦਾ ਇਨਸਾਫ਼ ਸਦਾ ਅਟੱਲ ਹੈ। ਉਸ ਮਾਲਕ ਦੀ ਵੱਡੀ ਸਿਫਤ ਹੈ ਕਿ ਉਸ ਦਾ ਆਸਨ ਅਡੋਲ ਹੈ। ਇਹ ਵੀ ਉਸਦੀ ਵਡੀ ਸਿਫ਼ਤ ਹੈ ਕਿ ਉਹ ਸਭ ਜੀਵਾਂ ਦੀਆਂ ਅਰਦਾਸਾਂ ਨੂੰ ਜਾਣਦਾ ਹੈ ਅਤੇ ਸਭ ਦੇ ਦਿਲੀ ਭਾਵਾਂ ਅਤੇ ਵਲਵਲਿਆਂ ਨੂੰ ਚੰਗੀ ਤਰ੍ਹਾਂ ਸਮਝਦਾ ਹੈ। ਪ੍ਰਭੂ ਦੀ ਇਹ ਭੀ ਸਿਫ਼ਤ ਹੈ ਕਿ ਉਹ ਕਿਸੇ ਨੂੰ ਪੁਛ ਕੇ ਜਾਂ ਕਿਸੇ ਨਾਲ ਸਲਾਹ ਕਰਕੇ ਜੀਵਾਂ ਨੂੰ ਦਾਤਾਂ ਨਹੀਂ ਦੇ ਰਿਹਾ ਸਗੋਂ ਸਭ ਬਖਸ਼ਸ਼ਾਂ ਆਪ ਹੀ ਕਰ ਰਿਹਾ ਹੈ। ਇਹ ਭੀ ਉਸ ਪ੍ਰਭੂ ਦੀ ਇਕ ਵੱਡੀ ਸਿਫਤ ਹੈ ਕਿ ਉਹ ਬਿਲਕੁਲ ਸੁਤੰਤਰ ਹੈ ਤੇ ਕਰਨ ਕਾਰਨ ਸਮਰੱਥ ਹੈ ਕਿਉਂਕਿ ਉਸ ਵਰਗਾ ਹੋਰ ਕੋਈ ਨਹੀਂ ਹੈ। ਉਹ ਆਪਣੇ ਵਰਗਾ ਵਾਹਿਦ ਆਪ ਹੀ ਹੈ।

ਹੇ ਨਾਨਕ ! ਪ੍ਰਭੂ ਦੀ ਕੁਦਰਤ ਦਾ ਬਿਆਨ ਨਹੀਂ ਕੀਤਾ ਜਾ ਸਕਦਾ, ਉਸ ਨੇ ਜੋ ਸਾਰੀ ਰਚਨਾ ਕੀਤੀ ਹੈ ਉਹ ਉਸਦੀ ਆਪਣੀ ਰਜ਼ਾ ਜਾਂ ਹੁਕਮ ਅਨੁਸਾਰ ਹੀ ਹੈ।

**ਮਹਲਾ ੨॥ ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥**
**ਇਕਨ੍ਹਾ ਹੁਕਮਿ ਸਮਾਇ ਲਏ, ਇਕਨ੍ਹਾ ਹੁਕਮੇ ਕਰੇ ਵਿਣਾਸੁ॥**
**ਇਕਨ੍ਹਾ ਭਾਣੈ ਕਢਿ ਲਏ, ਇਕਨ੍ਹਾ ਮਾਇਆ ਵਿਚਿ ਨਿਵਾਸੁ॥**
**ਏਵ ਭਿ ਆਖਿ ਨ ਜਾਪਈ, ਜਿ ਕਿਸੈ ਆਣੇ ਰਾਸਿ॥**
**ਨਾਨਕ, ਗੁਰਮੁਖਿ ਜਾਣੀਐ, ਜਾ ਕਉ ਆਪਿ ਕਰੇ ਪਰਗਾਸੁ॥ ੩॥**

**ਪਦ ਅਰਥ** :—ਸਚੈ—ਸਦਾ-ਥਿਰ ਵਾਹਿਗੁਰੂ ਦੀ। ਕੋਠੜੀ—ਕੋਠੀ, ਰਹਿਣ ਦੀ ਥਾਂ। ਇਕਨ੍ਹਾ—ਕਈਆਂ ਨੂੰ। ਹੁਕਮਿ—ਆਪਣੇ ਹੁਕਮ ਅਨੁਸਾਰ। ਸਮਾਇ ਲਏ—ਆਪਣੇ ਵਿਚ ਸਮਾ ਲੈਂਦਾ ਹੈ। ਭਾਣੈ—ਭਾਣੇ ਅਨੁਸਾਰ। ਕਢਿ ਲਏ—ਮਾਇਆ ਦੇ ਮੋਹ ਵਿਚੋਂ ਕਢ ਲੈਂਦਾ ਹੈ। ਏਵ ਭਿ—ਇਉਂ ਭੀ, ਇਸ ਤਰ੍ਹਾਂ ਭੀ। ਆਖਿ—ਆਖ ਕੇ। ਨ ਜਾਪਈ—ਨਹੀਂ ਜਾਪਦੀ, ਨਹੀਂ ਸਮਝ

ਆਉਂਦੀ। ਜਿ—ਕਿ। ਕਿਸੈ—ਕਿਸ ਜੀਵ ਨੂੰ। ਆਣੈ ਰਾਸਿ—ਰਾਸ ਲਿਆਉਂਦਾ ਹੈ, ਸਿੱਧੇ ਰਾਹ ਪਾਉਂਦਾ ਹੈ। ਗੁਰਮੁਖਿ—ਗੁਰੂ ਦੀ ਰਾਹੀਂ। ਜਾਣੀਐ—ਸਮਝ ਆਉਂਦੀ ਹੈ। ਜਾ ਕਉ—ਜਿਸ ਮਨੁੱਖ ਉਤੇ।

**ਭਾਵ ਅਰਥ** :—ਇਹ ਜਗਤ ਸਦਾ ਥਿਰ ਪ੍ਰਭੂ ਦੇ ਰਹਿਣ ਦੀ ਥਾਂ ਹੈ ਅਤੇ ਇਸ ਵਿਚ ਮਾਲਕ ਪ੍ਰਭੂ ਦਾ ਵਾਸਾ ਹੈ। ਕਈ ਜੀਵਾਂ ਨੂੰ ਪ੍ਰਭੂ ਆਪਣੇ ਹੁਕਮ ਅਨੁਸਾਰ ਆਪਣੇ ਵਿਚ ਲੀਨ ਕਰ ਲੈਂਦਾ ਹੈ ਅਤੇ ਕਈਆਂ ਦਾ ਆਤਮਕ ਜੀਵਨ ਆਪਣੇ ਅਟੱਲ ਹੁਕਮ ਅਨੁਸਾਰ ਨਾਸ ਕਰ ਦਿੰਦਾ ਹੈ। ਪ੍ਰਭੂ ਕਈ ਜੀਵਾਂ ਨੂੰ ਆਪਣੇ ਭਾਣੇ ਅਨੁਸਾਰ ਮਾਇਆ ਦੇ ਮੋਹ ਵਿਚੋਂ ਕੱਢ ਲੈਂਦਾ ਹੈ ਤੇ ਕਈ ਜੀਵਾਂ ਨੂੰ ਆਪਣੇ ਅਟੱਲ ਹੁਕਮ ਅਨੁਸਾਰ ਮਾਇਆ ਵਿਚ ਹੀ ਖੱਚਤ ਕਰੀ ਰਖਦਾ ਹੈ। ਪਰ ਇਹ ਗੱਲ ਭੀ ਨਹੀਂ ਦੱਸੀ ਜਾ ਸਕਦੀ ਕਿ ਪ੍ਰਭੂ ਕਿਸ ਮਨੁੱਖ ਨੂੰ ਸਿੱਧੇ ਰਸਤੇ ਤੇ ਪਾਉਂਦਾ ਹੈ।

ਹੇ ਨਾਨਕ ! ਉਸ ਵਾਹਿਗੁਰੂ ਦੇ ਭਾਣੇ ਦੀ ਸੋਝੀ ਕੇਵਲ ਸਤਿਗੁਰੂ ਦੀ ਰਾਹੀਂ ਹੀ ਹੋ ਸਕਦੀ ਹੈ। ਪਰ ਉਹ ਮਨੁੱਖ ਹੀ ਗੁਰੂ ਰਾਹੀਂ ਸਮਝਦਾ ਹੈ ਜਿਸ ਦੇ ਅੰਦਰ ਉਹ ਆਪ ਗਿਆਨ ਦਾ ਚਾਨਣ ਕਰ ਦੇਂਦਾ ਹੈ।

**ਕੇਂਦਰੀ ਭਾਵ** :—ਸਾਰੀ ਸ੍ਰਿਸ਼ਟੀ ਵਿਚ ਵਾਹਿਗੁਰੂ ਵਸਿਆ ਹੋਇਆ ਹੈ, ਆਪਣੇ ਹੁਕਮ ਅਨੁਸਾਰ ਉਹ ਜੀਵਾਂ ਨੂੰ ਚੰਗੇ ਮੰਦੇ ਪਾਸੇ ਪਾਉਂਦਾ ਹੈ। ਇਸ ਗਲ ਦੀ ਸਮਝ ਉਸ ਦੇ ਬਖਸ਼ੇ ਚਾਨਣ ਰਾਹੀਂ ਸਤਿਗੁਰੂ ਦੇ ਮੇਲ ਦੁਆਰਾ ਪੈਂਦੀ ਹੈ।

**ਪਉੜੀ ॥**

**ਨਾਨਕ, ਜੀਅ ਉਪਾਇ ਕੈ, ਲਿਖਿ ਨਾਵੈ ਧਰਮੁ ਬਹਾਲਿਆ ॥**
**ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ ॥**
**ਥਾਉ ਨ ਪਾਇਨਿ ਕੂੜਿਆਰ, ਮੁਹ ਕਾਲ੍ਹੈ ਦੋਜਕਿ ਚਾਲਿਆ ॥**
**ਤੇਰੈ ਨਾਇ ਰਤੇ ਸੇ ਜਿਣਿ ਗਏ, ਹਾਰਿ ਗਏ ਸਿ ਠਗਣ ਵਾਲਿਆ ॥**
**ਲਿਖਿ ਨਾਵੈ, ਧਰਮੁ ਬਹਾਲਿਆ ॥੨॥**

**ਪਦ ਅਰਥ** :—ਜੀਅ ਉਪਾਇ ਕੈ—ਜੀਵਾਂ ਨੂੰ ਪੈਦਾ ਕਰਕੇ। ਲਿਖਿ ਨਾਵੈ—ਕੀਤੇ ਕਰਮਾਂ ਦਾ ਲੇਖਾ ਲਿਖਣ ਲਈ। ਓਥੈ—ਉਥੇ, ਧਰਮ ਦੀ ਕਚਹਿਰੀ ਵਿਚ। ਬਹਾਲਿਆ—ਬੈਠਾਇਆ। ਸਚੇ ਹੀ ਸਚਿ—ਨਿਰੋਲ ਸਚ ਦੁਆਰਾ। ਨਿਬੜੈ—ਨਿਬੜਦਾ ਹੈ, ਨਿਬੇੜਾ ਹੁੰਦਾ ਹੈ। ਜਜਮਾਲਿਆ—ਪਾਪੀ, ਮੰਦ ਕਰਮੀ ਜੀਵ, ਕੋਹੜੇ। ਥਾਉ ਨ ਪਾਇਨਿ—ਥਾਂ ਨਹੀਂ ਪਾਂਦੇ, ਪਰਵਾਨ ਨਹੀਂ ਚੜ੍ਹਦੇ। ਮੁਹ ਕਾਲੈ—ਕਾਲੇ ਮੂੰਹ ਨਾਲ। ਦੋਜਕਿ—ਨਰਕ ਵਿਚ। ਚਾਲਿਆ—ਚਲਾਏ ਜਾਂਦੇ ਹਨ, ਧੱਕੇ ਜਾਂਦੇ ਹਨ। ਤੇਰੈ ਨਾਇ—ਤੇਰੇ ਨਾਮ ਵਿਚ। ਸੇ ਜਿਣਿ ਗਏ—ਉਹ ਜਿੱਤ ਕੇ ਗਏ। ਹਾਰਿ ਗਏ—ਹਾਰ ਕੇ ਗਏ। ਠਗਣ ਵਾਲਿਆ—ਠੱਗੀ ਤੇ ਹੇਰਾ ਫੇਰੀ ਕਰਨ ਵਾਲੇ।

**ਭਾਵ ਅਰਥ** : ਗੁਰਦੇਵ ਫੁਰਮਾਉਂਦੇ ਹਨ ਕਿ ਪ੍ਰਭੂ ਨੇ ਜੀਵਾਂ ਨੂੰ ਪੈਦਾ ਕਰਕੇ ਉਹਨਾਂ ਦੇ ਸਿਰ ਤੇ ਉਹਨਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਣ ਲਈ ਧਰਮ ਨੂੰ ਬੈਠਾ ਦਿਤਾ ਹੈ। ਧਰਮ ਦੀ ਕਚਹਿਰੀ ਵਿਚ ਨਿਰੋਲ ਸੱਚ ਦੇ ਆਧਾਰ ਤੇ ਹੀ ਨਿਬੇੜਾ ਹੁੰਦਾ ਹੈ ਅਤੇ ਉਸ ਸੱਚੀ ਕਚਹਿਰੀ ਵਿਚ ਮੰਦ-ਕਰਮੀ ਪਾਪੀ ਜੀਵ ਚੁਣਕੇ ਵੱਖ ਕਰ ਲਏ ਜਾਂਦੇ ਹਨ।ਧਰਮ ਦੀ ਕਚਹਿਰੀ ਵਿਚ ਕੂੜਿਆਰ ਬੰਦਿਆਂ ਨੂੰ ਇਜ਼ਤ ਵਾਲੀ ਕੋਈ ਥਾਂ ਨਹੀਂ ਮਿਲਦੀ ਅਤੇ ਉਹਨਾਂ ਨੂੰ ਬੇਪੱਤ ਕਰ ਕੇ ਕਾਲੇ ਮੂੰਹ ਨਾਲ ਦੋਜਕ ਵਿਚ ਧੱਕ ਦਿੱਤਾ ਜਾਂਦਾ ਹੈ। ਹੇ ਪ੍ਰਮੇਸ਼ਰ ! ਜੋ ਪੁਰਖ ਤੇਰੇ ਪਿਆਰ ਵਿਚ ਜਾਂ ਤੇਰੇ ਨਾਮ ਵਿਚ ਰੰਗੇ ਹੋਏ ਹਨ, ਉਹ ਮਨੁੱਖਾ ਜੀਵਨ ਦੀ ਬਾਜ਼ੀ ਜਿੱਤ ਕੇ ਜਾਂਦੇ ਹਨ ਪਰ ਜੀਵਨ ਵਿਚ ਠੱਗੀ ਅਤੇ ਹੇਰਾ ਫੇਰੀ ਕਰਨ ਵਾਲੇ ਬੰਦੇ ਜੀਵਨ ਦੀ ਬਾਜ਼ੀ ਹਾਰ ਕੇ ਤੁਰਦੇ ਬਣਦੇ ਹਨ। ਹੇ ਪ੍ਰਭੂ ! ਇਸ ਤਰ੍ਹਾਂ ਤੂੰ ਜੀਵਾਂ ਦੇ ਲੇਖਾ



ਲਿਖਣ ਵਾਸਤੇ ਧਰਮ ਰੂਪੀ ਲਿਖਾਰੀ ਨੂੰ ਉਹਨਾਂ ਦੇ ਸਿਰ ਤੇ ਕਾਇਮ ਕੀਤਾ ਹੋਇਆ ਹੈ।

**ਸ਼ਬਦ-ਉਚਾਰਨ**

ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ।
ਆਖਹਿੰ, ਨਾਉਂ, ਨਿਆਉਂ, ਥਾਉਂ, ਨਾਵੈਂ, ਨਾਇਂ।

**ਸਲੋਕ, ਮ: ੧॥**

**ਵਿਸਮਾਦੁ ਨਾਦ, ਵਿਸਮਾਦੁ ਵੇਦ॥ ਵਿਸਮਾਦੁ ਜੀਅ, ਵਿਸਮਾਦੁ ਭੇਦ॥**
**ਵਿਸਮਾਦੁ ਰੂਪ, ਵਿਸਮਾਦੁ ਰੰਗ॥ ਵਿਸਮਾਦੁ ਨਾਗੇ ਫਿਰਹਿ ਜੰਤ॥**
**ਵਿਸਮਾਦੁ ਪਉਣੁ, ਵਿਸਮਾਦੁ ਪਾਣੀ॥ ਵਿਸਮਾਦੁ ਅਗਨੀ, ਖੇਡਹਿ ਵਿਡਾਣੀ॥**
**ਵਿਸਮਾਦੁ ਧਰਤੀ, ਵਿਸਮਾਦੁ ਖਾਣੀ॥ ਵਿਸਮਾਦੁ ਸਾਦਿ ਲਗਹਿ ਪਰਾਣੀ॥**
**ਵਿਸਮਾਦੁ ਸੰਜੋਗੁ, ਵਿਸਮਾਦੁ ਵਿਜੋਗੁ॥ ਵਿਸਮਾਦੁ ਭੁਖ, ਵਿਸਮਾਦੁ ਭੋਗੁ॥**
**ਵਿਸਮਾਦੁ ਸਿਫਤਿ, ਵਿਸਮਾਦੁ ਸਾਲਾਹ॥ ਵਿਸਮਾਦੁ ਉਝੜ, ਵਿਸਮਾਦੁ ਰਾਹ॥**
**ਵਿਸਮਾਦੁ ਨੇੜੈ, ਵਿਸਮਾਦੁ ਦੂਰਿ॥ ਵਿਸਮਾਦੁ ਦੇਖੈ ਹਾਜਰਾ ਹਜੂਰਿ॥**
**ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ, ਬੁਝਣੁ ਪੂਰੈ ਭਾਗਿ॥ ੧॥**

**ਪਦ ਅਰਥ** :—ਵਿਸਮਾਦੁ—ਅਦਭੁਤ ਰੱਸ ਪੈਦਾ ਹੋਣ ਦੀ ਅਵਸਥਾ, ਅਸਚਰਜਤਾ। ਨਾਦ—ਆਵਾਜ਼। ਵੇਦ—ਗਿਆਨ। ਭੇਦ—ਕਿਸਮਾਂ। ਜੰਤ—ਜੀਵ। ਅਗਨੀ—ਅਗਨੀਆਂ। ਖੇਡਹਿ—ਖੇਡਦੀਆਂ ਹਨ। ਵਿਡਾਣ—ਅਸਚਰਜ ਖੇਡਾਂ। ਖਾਣੀ—ਚਾਰ ਖਾਣੀਆਂ, ਅੰਡਜ, ਜਿਉਰ, ਪਾਣੀ, ਪਸੀਨਾ। ਸਾਦਿ—ਸੁਆਦ ਵਿਚ। ਸੰਜੋਗ—ਜੀਵਾਂ ਦਾ ਮੇਲ। ਵਿਜੋਗ—ਵਿਛੋੜਾ। ਭੋਗੁ—ਪਦਾਰਥਾਂ ਦਾ ਵਰਤਣਾ। ਸਾਲਾਹ—ਸ਼ਲਾਘਾ। ਉਝੜ—ਕੁਰਾਹ, ਕੁਮਾਰਗ। ਰਾਹ—ਸਿਧਾ ਰਸਤਾ। ਵਿਡਾਣੁ—ਕੌਤਕ। ਵੇਖਿ—ਵੇਖਕੇ। ਰਹਿਆ ਵਿਸਮਾਦ—ਵਿਸਮਾਦ ਪੈਦਾ ਹੋ ਰਿਹਾ ਹੈ। ਬੁਝਣੁ—ਗਿਆਨ, ਸਮਝਣਾ।

**ਭਾਵ ਅਰਥ** :—ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਦੇ ਬੇਅੰਤ ਕੌਤਕਾਂ ਦੀ ਅਸਚਰਜਤਾ ਨੂੰ ਬੜੇ ਖ਼ੂਬਸੂਰਤ ਢੰਗ ਨਾਲ ਬਿਆਨ ਕੀਤਾ ਹੈ, ਜਿਹਨਾਂ ਨੂੰ ਵੇਖ ਕੇ ਜਾਂ ਵਿਚਾਰ ਕੇ ਧਰਮੀ ਪੁਰਖਾਂ ਦੇ ਮਨ ਵਿਚ ਪ੍ਰਭੂ ਪਿਆਰ ਦੀ ਝਰਨਾਟ ਜਿਹੀ ਛਿੜ ਜਾਂਦੀ ਹੈ ਅਤੇ ਉਹਨਾਂ ਦੇ ਮਨ ਵਿਚ ਵਿਸਮਾਦ ਪੈਦਾ ਹੋ ਜਾਂਦਾ ਹੈ।

ਗੁਰਦੇਵ ਕਥਨ ਕਰਦੇ ਹਨ ਕਿ ਸ੍ਰਿਸ਼ਟੀ ਵਿਚ ਹੋ ਰਹੀਆਂ ਅੱਜ਼ ਅੱਡ ਕਿਸਮ ਦੀਆਂ ਬੇਅੰਤ ਆਵਾਜ਼ਾਂ ਅਤੇ ਬੇਅੰਤ ਪ੍ਰਕਾਰ ਦੇ ਗਿਆਨ, ਬੇਅੰਤ ਪ੍ਰਕਾਰ ਦੇ ਜੀਵ ਅਤੇ ਉਹਨਾਂ ਦੇ ਬੇਅੰਤ ਭੇਦ ਜਾਂ ਕਿਸਮਾਂ, ਧਰਮੀ ਬੰਦਿਆਂ ਦੇ ਮਨ ਵਿਚ ਵਿਸਮਾਦ ਪੈਦਾ ਕਰ ਦਿੰਦੀਆਂ ਹਨ।

"ਜੀਵਾਂ ਦੇ ਅਨੇਕਾਂ ਰੂਪ, ਅਨੇਕਾਂ ਰੰਗ ਵੀ ਵਿਸਮਾਦ ਪੈਦਾ ਕਰਦੇ ਹਨ ਤੇ ਫਿਰ ਇਹ ਗਲ ਕਿ ਬੇਅੰਤ ਜੀਵ ਜੰਤ ਸਦਾ ਨੰਗੇ ਹੀ ਫਿਰ ਰਹੇ ਹਨ, ਵੀ ਵਿਸਮਾਦ ਪੈਦਾ ਕਰ ਦਿੰਦੀ ਹੈ।"

ਹਵਾ, ਪਾਣੀ ਅਤੇ ਅੱਗ ਆਦਿਕ ਪਦਾਰਥਾਂ ਦੇ ਅਮਲ ਦਾ ਵਿਚਾਰ ਅਤੇ ਇਹਨਾਂ ਵਲੋਂ ਖੇਡੀਆਂ ਜਾ ਰਹੀਆਂ ਅਸਚਰਜ ਖੇਡਾਂ ਨੂੰ ਵੇਖ-ਵਾਚ ਕੇ ਮਨ ਵਿਚ ਵਿਸਮਾਦ ਪੈਦਾ ਹੋ ਜਾਂਦਾ ਹੈ।

ਵਿਸ਼ਾਲ ਧਰਤੀ ਵਿਸਮਾਦ ਪੈਦਾ ਕਰ ਦਿੰਦੀ ਹੈ ਅਤੇ ਧਰਤੀ ਦੇ ਜੀਵਾਂ ਦੀ ਉਤਪਤੀ ਦੀਆਂ ਅਨੇਕਾਂ ਖਾਣੀਆਂ ਨੂੰ ਵੇਖ-ਵਿਚਾਰ ਕੇ ਵਿਸਮਾਦ-ਭਾਵ ਮਨੁੱਖੀ ਮਨ ਤੇ ਛਾ ਜਾਂਦਾ ਹੈ। ਜੀਵਾਂ ਨੂੰ ਪਦਾਰਥਾਂ ਦੇ ਸੁਆਦਾਂ ਵਿਚ ਖਚਤ ਵੇਖ ਕੇ ਅਸਚਰਜਤਾ ਹੁੰਦੀ ਹੈ।

ਕਿਤੇ ਜੀਵਾਂ ਦੇ ਮੇਲ ਹੋ ਰਹੇ ਹਨ ਕਿਤੇ ਉਹ ਵਿਛੜ ਰਹੇ ਹਨ। ਜੀਵਾਂ ਉਤੇ ਕਿਤੇ ਪਦਾਰਥਾਂ

ਦੀ ਭੁਖ ਹਾਵੀ ਹੋ ਰਹੀ ਹੈ ਅਤੇ ਕਿਤੇ ਜੀਵ, ਪਦਾਰਥਾਂ ਦੇ ਭੋਗ ਭੋਗ ਰਹੇ ਹਨ—ਇਹ ਸਭ ਗੱਲਾਂ ਧਰਮੀ ਪੁਰਖ ਦੇ ਮਨ ਵਿਚ ਵਿਸਮਾਦ ਭਾਵ ਪੈਦਾ ਕਰ ਦਿੰਦੀਆਂ ਹਨ।

ਕਿਧਰੇ ਪ੍ਰਭੂ ਦੀ ਸਿਫ਼ਤ ਸਲਾਹ ਹੋ ਰਹੀ ਹੈ, ਕਿਧਰੇ ਲੋਕੀਂ ਧਰਮ ਵਿਹੂਣੇ ਕੁਰਾਹੇ ਭਾਵ ਔਝੜ ਪਏ ਹੋਏ ਹਨ ਅਤੇ ਕਿਧਰੇ ਕੁਝ ਲੋਕ ਧਰਮ ਦੇ ਅਸਲੀ ਰਸਤੇ ਤੇ ਚੱਲ ਰਹੇ ਹਨ, ਇਹ ਸਭ ਕੌਤਕ ਵੀ ਵਿਸਮਾਦ ਪੈਦਾ ਕਰ ਰਹੇ ਹਨ।

ਕਿਸੇ ਜੀਵ ਲਈ ਵਾਹਿਗੁਰੂ ਨੇੜੇ ਹੈ ਅਤੇ ਕਿਸੇ ਨੂੰ ਆਪਣੇ ਕਰਮਾਂ ਕਰਕੇ ਪ੍ਰਭੂ ਦੂਰ ਲੱਗਦਾ ਹੈ, ਕੋਈ ਪ੍ਰਭੂ ਨੂੰ ਬਿਲਕੁਲ ਹਾਜ਼ਰਾ ਹਜ਼ੂਰ ਦੇਖ ਰਹੇ ਹਨ—ਇਹ ਸਭ ਕੁਝ ਮਨੁੱਖੀ ਮਨ ਵਿਚ ਵਿਸਮਾਦ ਭਾਵ ਪੈਦਾ ਕਰ ਦਿੰਦਾ ਹੈ।

ਪ੍ਰਭੂ ਦੀ ਸ੍ਰਿਸ਼ਟੀ ਵਿਚ ਵਰਤ ਰਹੇ ਉਪਰੋਕਤ ਸਭ ਕੌਤਕਾਂ ਨੂੰ ਵੇਖਕੇ ਵਿਸਮਾਦ ਹੀ ਵਿਸਮਾਦ ਪੈਦਾ ਹੋ ਰਿਹਾ ਹੈ। ਹੇ ਨਾਨਕ ! ਪ੍ਰਭੂ ਦੀ ਸ੍ਰਿਸ਼ਟੀ ਵਿਚ ਪਸਰੇ ਇਸ ਇਲਾਹੀ ਤਮਾਸ਼ੇ ਨੂੰ ਵਡੇ ਭਾਗਾਂ ਨਾਲ ਹੀ ਸਮਝਿਆ ਜਾ ਸਕਦਾ ਹੈ।

**ਮ: ੧॥ ਕੁਦਰਤਿ ਦਿਸੈ, ਕੁਦਰਤਿ ਸੁਣੀਐ, ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ॥**
**ਕੁਦਰਤਿ ਵੇਦ ਪੁਰਾਣ ਕਤੇਬਾ, ਕੁਦਰਤਿ ਸਰਬ ਵੀਚਾਰੁ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ, ਕੁਦਰਤਿ ਸਰਬ ਪਿਆਰੁ॥**
**ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨ॥**
**ਕੁਦਰਤਿ ਨੇਕੀਆ, ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ॥**
**ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ॥**
**ਸਭ ਤੇਰੀ ਕੁਦਰਤਿ, ਤੂੰ ਕਾਦਿਰੁ ਕਰਤਾ, ਪਾਕੀ ਨਾਈ ਪਾਕੁ॥**
**ਨਾਨਕ, ਹੁਕਮੈ ਅੰਦਰਿ ਵੇਖੈ, ਵਰਤੈ ਤਾਕੋ ਤਾਕੁ॥ ੨॥**

**ਪਦ ਅਰਥ** :—ਕੁਦਰਤਿ—ਪ੍ਰਭੂ ਦੀ ਕੀਤੀ ਹੋਈ ਰਚਨਾ। ਦਿਸੈ—ਜੋ ਕੁਝ ਦਿੱਸ ਰਿਹਾ ਹੈ। ਸੁਖ ਸਾਰੁ—ਸੁਖਾਂ ਦਾ ਸਾਰ। ਪਾਤਾਲੀ—ਪਾਤਾਲਾਂ ਵਿਚ। ਆਕਾਸੀ—ਆਕਾਸ਼ਾਂ ਵਿਚ। ਆਕਾਰੁ—ਸਾਰਾ ਦ੍ਰਿਸ਼ਟਮਾਨ ਸਰੂਪ, ਸਾਰਾ ਸੰਸਾਰ। ਵੇਦ ਪੁਰਾਣ—ਹਿੰਦੂਆਂ ਦੇ ਧਾਰਮਕ ਗ੍ਰੰਥ। ਕਤੇਬਾ—ਮੁਸਲਮਾਨਾਂ ਤੇ ਈਸਾਈਆਂ ਦੇ ਧਾਰਮਕ ਗ੍ਰੰਥ। ਸਰਬ ਵੀਚਾਰੁ—ਸਾਰਾ ਵਿਚਾਰ। ਜਾਤੀ—ਜਾਤਾਂ ਵਿਚ। ਜਿਨਸੀ—ਜਿਨਸਾਂ ਵਿਚ, ਕਿਸਮਾਂ ਵਿਚ। ਰੰਗੀ—ਰੰਗਾਂ ਵਿਚ। ਜਹਾਨ—ਜਗਤ। ਮਾਨੁ—ਆਦਰ। ਅਭਿਮਾਨੁ—ਅਹੰਕਾਰ। ਬੈਸੰਤਰੁ—ਅੱਗ। ਕਾਦਿਰੁ—ਕੁਦਰਤ ਦਾ ਮਾਲਕ। ਪਾਕੀ—ਪਵਿੱਤਰ। ਨਾਈ—ਸਿਫਤ, ਵਡਿਆਈ। ਪਾਕੁ—ਪਵਿਤਰ। ਵੇਖੈ—ਸੰਭਾਲ ਕਰਦਾ ਹੈ। ਤਾਕੋ ਤਾਕ—ਇਕੱਲਾ ਆਪ ਹੀ ਆਪ। ਵਰਤੈ—ਵਰਤਦਾ ਹੈ।

**ਭਾਵ ਅਰਥ** :—ਗੁਰਦੇਵ ਫੁਰਮਾਉਂਦੇ ਹਨ ਕਿ ਜੋ ਕੁਝ ਦਿਸਦਾ ਹੈ ਅਤੇ ਜੋ ਕੁੱਝ ਵੀ ਸੁਣਿਆ ਜਾ ਰਿਹਾ ਹੈ, ਇਹ ਸਭ ਪ੍ਰਭੂ ਦੀ ਕੁਦਰਤ ਹੈ। ਇਸੇ ਤਰ੍ਹਾਂ ਜਗਤ ਵਿਚ ਪਸਰਿਆ ਹੋਇਆ ਭਉ ਅਤੇ ਸੁਖਾਂ ਦਾ ਮੂਲ ਭੀ ਪ੍ਰਭੂ ਦੀ ਕੁਦਰਤ ਹੀ ਹੈ। ਪਾਤਾਲਾਂ ਅਤੇ ਆਕਾਸ਼ਾਂ ਵਿਚ ਅਤੇ ਸ੍ਰਿਸ਼ਟੀ ਦੇ ਦ੍ਰਿਸ਼ਟਮਾਨ ਸਰੂਪ ਵਿਚ ਪ੍ਰਭੂ ਦੀ ਕੁਦਰਤ ਹੀ ਨਜ਼ਰ ਆਉਂਦੀ ਹੈ। ਵੇਦ, ਪੁਰਾਣ, ਕਤੇਬਾਂ ਅਤੇ ਹੋਰ ਸਭ ਵੀਚਾਰ ਵੀ ਤੇਰੀ ਹੀ ਕੁਦਰਤ ਹਨ। ਜੀਵਾਂ ਦਾ ਖਾਣਾ, ਪੀਣਾ, ਪਹਿਨਣਾ ਅਤੇ ਜਗਤ ਵਿਚ ਪਸਰੇ ਸਾਰੇ ਪਿਆਰ ਦੇ ਜਜ਼ਬੇ ਵਿਚ ਭੀ ਕੁਦਰਤ ਹੀ ਦਿਸ ਪੈਂਦੀ ਹੈ। ਅੱਡ ਅੱਡ ਜਾਤਾਂ, ਜਿਨਸਾਂ ਤੇ ਰੰਗਾਂ ਵਿਚ ਅਤੇ ਜਗਤ ਦੇ ਸਭ ਜੀਵਾਂ ਵਿਚ ਪ੍ਰਭੂ ਦੀ ਕੁਦਰਤ ਹੀ ਹੈ। ਸੰਸਾਰ ਵਿਚ ਵਿਆਪਕ ਨੇਕੀਆਂ ਬਦੀਆਂ, ਆਦਰ, ਅਹੰਕਾਰ ਆਦਿ ਸਭ ਪ੍ਰਭੂ ਦੀ ਕੁਦਰਤ ਹੀ ਹੈ। ਪੰਉਣ, ਪਾਣੀ, ਅੱਗ,



ਧਰਤੀ ਦੀ ਖਾਕ ਸਭ ਪ੍ਰਭੂ ਦੀ ਕੁਦਰਤ ਹੈ। ਸਭ ਥਾਂ ਤੇਰੀ ਕੁਦਰਤ ਹੀ ਵਰਤ ਰਹੀ ਹੈ ਅਤੇ ਤੂੰ ਕੁਦਰਤ ਦਾ ਮਾਲਕ ਹੈਂ। ਤੂੰ ਇਸ ਰਚਨਾ ਦਾ ਸਿਰਜਨਹਾਰ ਹੈਂ। ਤੇਰੀ ਵਡਿਆਈ ਪਵਿੱਤਰ ਤੋਂ ਪਵਿੱਤਰ ਹੈ। ਤੂੰ ਆਪ ਪਵਿੱਤਰ ਹੈਂ। ਇਸ ਸਾਰੀ ਕੁਦਰਤ ਨੂੰ ਤੂੰ ਆਪਣੇ ਹੁਕਮ ਵਿਚ ਰਖਕੇ ਸਭ ਦੀ ਸੰਭਾਲ ਕਰਦਾ ਹੈਂ ਅਤੇ ਸਭ ਥਾਈਂ ਆਪ ਹੀ ਆਪ ਮੌਜੂਦ ਹੈਂ।

**ਪਉੜੀ॥**

**ਆਪੀਨੈ੍ ਭੋਗ ਭੋਗਿ ਕੈ, ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ, ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥ ੩॥**

**ਪਦ ਅਰਥ** :—ਆਪੀਨੈ—ਆਪ ਹੀ। ਭੋਗ—ਪਦਾਰਥਾਂ ਦੇ ਭੋਗ॥ ਭੋਗਿ ਕੈ—ਮਾਣ ਕੇ, ਭੋਗ ਕੇ। ਭਸਮੜਿ—ਭਸਮ ਦੀ ਮੜ੍ਹੀ, ਸੁਆਹ ਦੀ ਢੇਰੀ। ਭਉਰ—ਜੀਵਾਤਮਾ। ਸਿਧਾਇਆ—ਤੁਰ ਪਿਆ, ਉੱਡ ਗਿਆ। ਵਡਾ ਹੋਆ—ਮਰ ਗਿਆ। ਦੁਨੀਦਾਰ—ਮਾਇਆ ਵਿਚ ਖਚਤ ਦੁਨੀਆਦਾਰ। ਗਲਿ—ਗਲ ਵਿਚ। ਘਤਿ—ਪਾ ਕੇ, ਘਤ ਕੇ। ਚਲਾਇਆ—ਅਗੇ ਲਾ ਲਿਆ। ਅਗੈ—ਇਸ ਜੀਵਨ ਪਿਛੋਂ, ਪਰਲੋਕ ਵਿਚ। ਕਰਣੀ—ਕਰਨੀ, ਕਮਾਈ। ਕਰਣੀ ਕੀਰਤਿ—ਪ੍ਰਭੂ ਜੱਸ ਰੂਪੀ ਕਮਾਈ। ਵਾਚੀਐ—ਵਾਚੀ ਜਾਂਦੀ ਹੈ, ਲੇਖੇ ਵਿਚ ਪੈਂਦੀ ਹੈ। ਥਾਉ ਨ ਹੋਵੀ—ਥਾਂ ਨਹੀਂ ਮਿਲਦੀ। ਪਉਦੀਈ—ਜੁੱਤੀਆਂ ਪੈਦੀਆਂ ਨੂੰ। ਹੁਣਿ—ਹੁਣ, ਮਾਰ ਪੈਣ ਵੇਲੇ। ਸੁਣੀਐ ਕਿਆ—ਕੀ ਸੁਣੀਏ ? ਮਨਿ ਅੰਧੈ—ਅੰਨ੍ਹੇ ਮਨ ਨੇ, ਅਗਿਆਨੀ ਮਨ ਵਾਲੇ ਜੀਵ ਨੇ। ਰੂਆਇਆ—ਰੋਣਾ-ਧੋਣਾ, ਚੀਕ ਪੁਕਾਰ।

**ਭਾਵ ਅਰਥ** :—ਗੁਰਦੇਵ ਫੁਰਮਾਉਂਦੇ ਹਨ ਕਿ ਜੀਵ ਆਪ ਹੀ ਸੰਸਾਰਕ ਪਦਾਰਥਾਂ ਦੇ ਭੋਗ ਭੋਗਣ ਉਪਰੰਤ ਮਰਕੇ ਸੁਆਹ ਦੀ ਢੇਰੀ ਬਣ ਜਾਂਦਾ ਹੈ ਅਤੇ ਜੀਵਾਤਮਾ ਰੂਪੀ ਭਉਰ ਸਰੀਰ ਨੂੰ ਛੱਡ ਕੇ ਉੱਡ ਜਾਂਦਾ ਹੈ। ਜਦ ਮਾਇਆ ਵੇੜ੍ਹਿਆ ਦੁਨੀਆਦਾਰ ਮਰਦਾ ਹੈ, ਤਾਂ, ਜਾਣੋ, ਜੀਵ ਦੇ ਗਲ ਵਿਚ ਸੰਗਲ ਪਾਕੇ ਉਸਨੂੰ ਜ਼ੋਰ-ਧੱਕੀ ਅੱਗੇ ਲਾ ਲਿਆ ਜਾਂਦਾ ਹੈ। ਇਸ ਜੀਵਨ ਪਿਛੋਂ ਪਰਲੋਕ ਵਿਚ ਪ੍ਰਭੂ ਜੱਸ-ਰੂਪੀ ਕਮਾਈ ਹੀ ਲੇਖੇ ਵਿਚ ਪੈਂਦੀ ਹੈ ਅਤੇ ਜੀਵ ਨੂੰ ਉਸਦੇ ਕੀਤੇ ਕਰਮਾਂ ਦਾ ਹਿਸਾਬ-ਕਿਤਾਬ ਕਰਕੇ ਉਸ ਲਈ ਨਿਯਤ ਕੀਤੇ ਗਏ ਫਲ ਬੈਠਾ ਕੇ ਚੰਗੀ ਤਰ੍ਹਾਂ ਸਮਝਾ ਦਿਤੇ ਜਾਂਦੇ ਹਨ। ਪਾਪਾਂ ਦੀ ਕਮਾਈ ਕਰਕੇ ਆਏ ਹੋਏ ਮਾਇਆ-ਵੇੜ੍ਹੇ ਜੀਵ ਨੂੰ ਦਰਗਾਹ ਵਿਚ ਮਾਰ ਪੈਂਦਿਆਂ ਸਿਰ ਲੁਕਾਣ ਨੂੰ ਥਾਂ ਨਹੀਂ ਮਿਲਦੀ। ਹੁਣ ਮਾਰ ਪੈਣ ਜਾਂ ਸਜ਼ਾ ਮਿਲਣ ਸਮੇਂ ਜੀਵ ਦਾ ਰੋਣਾ ਧੋਣਾ ਜਾਂ ਚੀਕ ਪੁਕਾਰ ਕੀ ਸੁਣੀਏ ? ਭਾਵ ਕੀਤੇ ਕੁਕਰਮਾਂ ਦਾ ਫਲ ਤਾਂ ਹੁਣ ਭੋਗਣਾ ਹੀ ਪੈਣਾ ਹੈ ਅਤੇ ਇਸ ਤੋਂ ਬਚਾਅ ਕਿਵੇਂ ਹੋ ਸਕਦਾ ਹੈ ? ਅਗਿਆਨੀ ਮਨ ਵਾਲੇ ਜੀਵ ਨੇ ਕੀਮਤੀ ਮਨੁੱਖਾ ਜੀਵਨ ਨੂੰ ਕੁਕਰਮ ਕਰਕੇ ਵਿਅਰਥ ਗਵਾ ਲਿਆ।

**ਸ਼ਬਦ-ਉਚਾਰਨ**—ਹੇਠ ਲਿਖੇ ਬਹੁਵਚਨ ਸ਼ਬਦ ਬਿੰਦੇ ਸਹਿਤ ਉਚਾਰਨੇ ਚਾਹੀਦੇ ਹਨ :—

ਨਾਹੀਂ, ਫਿਰਹਿੰ, ਖੇਡਹਿੰ, ਲਗਹਿੰ, ਪਾਤਾਲੀਂ, ਆਕਾਸੀਂ, ਕਤੇਬਾਂ, ਜਾਤੀਂ, ਜਿਨਸੀਂ, ਰੰਗੀਂ, ਨੇਕੀਆਂ, ਬਦੀਆਂ, ਨਾਈਂ।

**ਸਲੋਕ, ਮ: ੧॥**

**ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥**
**ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥**

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥
ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥
ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥
**ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ, ਨਿਰਭਉ ਨਿਰੰਕਾਰੁ ਸਚੁ ਏਕੁ ॥੧॥**

**ਪਦ ਅਰਥ** :—ਭੈ—ਡਰ। ਸਦਵਾਉ—ਸਦਾ ਚਲਣ ਵਾਲੀ। ਚਲਹਿ—ਚਲਦੇ ਹਨ। ਦਰੀਆਉ—ਦਰਿਆ। ਵੇਗਾਰਿ—ਬਿਨਾਂ ਮਜ਼ਦੂਰੀ ਲਏ ਕੀਤਾ ਕੰਮ। ਕਢੈ ਵੇਗਾਰਿ—ਵਗਾਰ ਕਢਦੀ ਹੈ। ਭਾਰਿ—ਭਾਰ ਹੇਠ। ਇੰਦੁ—ਇੰਦਰ ਦੇਵਤਾ, ਬੱਦਲ। ਧਰਮ ਦੁਆਰੁ—ਧਰਮ ਰਾਜੇ ਦਾ ਦੁਆਰ। ਕੋਹ ਕਰੋੜੀ—ਕਰੋੜਾਂ ਕੋਹ। ਸਿਧ—ਪੁਗੇ ਹੋਏ ਜੋਗੀ। ਬੁਧ—ਗਿਆਨਵਾਨ, ਬੁਧਵਾਨ। ਨਾਥ—ਜੋਗੀ। ਆਡਾਣੇ—ਤਣੇ ਹੋਏ। ਮਹਾਬਲ—ਮਹਾਂਬਲੀ। ਸੂਰ—ਸੂਰਮੇ। ਪੂਰ—ਟੋਲਿਆਂ ਦੇ ਟੋਲੇ। ਸਗਲਿਆ ਸਿਰਿ—ਸਾਰੇ ਜੀਵਾਂ ਦੇ ਸਿਰ ਉਤੇ। ਲੇਖੁ ਲਿਖਿਆ—ਭਉ ਰੂਪੀ ਲੇਖ ਲਿਖਿਆ ਹੋਇਆ ਹੈ।

**ਭਾਵ ਅਰਥ** :—ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਇਹ ਸਚਾਈ ਦਰਸਾਈ ਹੈ ਕਿ ਸ੍ਰਿਸ਼ਟੀ ਵਿਚ ਸਿਰਫ ਪ੍ਰਮੇਸ਼ਰ ਹੀ ਐਸੀ ਹਸਤੀ ਹੈ ਜੋ ਕਿਸੇ ਦੇ ਭੈ ਜਾਂ ਡਰ ਵਿਚ ਨਹੀਂ। ਵਰਨਾ ਸ੍ਰਿਸ਼ਟੀ ਦਾ ਹਰ ਜੀਵ ਤੇ ਕੁਦਰਤ ਦੀ ਹਰ ਸ਼ਕਤੀ ਪ੍ਰਭੂ ਦੇ ਡਰ ਵਿਚ ਹੈ।

ਗੁਰਦੇਵ ਫੁਰਮਾਉਂਦੇ ਹਨ ਕਿ ਸਦਾ ਚਲਣ ਵਾਲੀ ਹਵਾ ਪ੍ਰਭੂ ਦੇ ਡਰ ਵਿਚ ਹੀ ਵਗਦੀ ਹੈ। ਪ੍ਰਭੂ ਦੇ ਡਰ ਵਿਚ ਲੱਖਾਂ ਦਰਿਆ ਚਲ ਰਹੇ ਹਨ। ਪ੍ਰਭੂ ਦੇ ਡਰ ਅੰਦਰ ਹੀ ਅੱਗ ਨਿਸ਼ਕਾਮ ਹੋ ਕੇ ਸ੍ਰਿਸ਼ਟੀ ਦੇ ਜੀਵਾਂ ਦੀ ਸੇਵਾ ਕਰ ਰਹੀ ਹੈ। ਪ੍ਰਭੂ ਦੇ ਡਰ ਵਿਚ ਹੀ ਧਰਤੀ ਬੇਅੰਤ ਭਾਰ ਦੇ ਹੇਠਾਂ ਦਬੀ ਪਈ ਹੈ। ਪ੍ਰਭੂ ਦੇ ਡਰ ਹੇਠ ਹੀ ਇੰਦਰ (ਬੱਦਲ) ਆਕਾਸ਼ ਮੰਡਲ ਵਿਚ ਸਿਰ ਪਰਨੇ ਹੋ ਕੇ ਫਿਰ ਰਿਹਾ ਹੈ। ਧਰਮ ਰਾਜ ਦਾ ਦੁਆਰ ਜਾਂ ਦਰਬਾਰ ਵੀ ਪ੍ਰਭੂ ਦੇ ਡਰ ਵਿਚ ਹੀ ਹੈ। ਪ੍ਰਭੂ ਡਰ ਦੇ ਵਿਚ ਹੀ ਸੂਰਜ ਹੈ ਤੇ ਪ੍ਰਭੂ ਡਰ ਵਿਚ ਹੀ ਚੰਦਰਮਾ ਹੈ—ਜੋ ਕਰੋੜਾਂ ਕੋਹ ਚਲਦੇ ਹਨ ਪਰ ਉਹਨਾਂ ਦੇ ਸਫ਼ਰ ਦਾ ਕੋਈ ਅੰਤ ਨਹੀਂ ਆਉਂਦਾ। ਸਿੱਧ, ਬੁਧਵਾਨ, ਦੇਵਤੇ ਤੇ ਨਾਥ ਸਭ ਰੱਬ ਦੇ ਡਰ ਹੇਠ ਹੀ ਹਨ। ਅੜੇ ਹੋਏ ਜਾਂ ਤਣੇ ਹੋਏ ਆਕਾਸ਼ ਭੀ ਰੱਬ ਦੇ ਡਰ ਵਿਚ ਹੀ ਹਨ। ਸੰਸਾਰ ਦੇ ਮਹਾਂਬਲੀ ਜੋਧੇ ਅਤੇ ਸੂਰਮੇ ਭੀ ਰੱਬੀ ਡਰ ਵਿਚ ਹੀ ਹਨ। ਪੂਰਾਂ ਦੇ ਪੂਰ ਜੀਵ ਜੋ ਸੰਸਾਰ ਵਿਚ ਜੰਮਦੇ ਅਤੇ ਮਰਦੇ ਰਹਿੰਦੇ ਹਨ, ਸਭ ਰੱਬ ਦੇ ਡਰ ਵਿਚ ਹਨ। ਸਾਰੇ ਜੀਵਾਂ ਦੇ ਸਿਰ ਉਤੇ ਰੱਬ ਦਾ ਭਉ-ਰੂਪੀ-ਲੇਖ ਲਿਖਿਆ ਹੋਇਆ ਹੈ। ਹੇ ਨਾਨਕ ! ਸਦਾ-ਥਿਰ ਨਿਰੰਕਾਰ ਪ੍ਰਭੂ ਹੀ ਭੈ ਜਾਂ ਡਰ ਤੋਂ ਪੂਰੀ ਤਰ੍ਹਾਂ ਰਹਿਤ ਹੈ।

**ਮ: ੧ ॥ ਨਾਨਕ, ਨਿਰਭਉ ਨਿਰੰਕਾਰ, ਹੋਰਿ ਕੇਤੇ ਰਾਮ ਰਵਾਲ ॥**
**ਕੇਤੀਆ ਕੰਨ੍ ਕਹਾਣੀਆ, ਕੇਤੇ ਬੇਦ ਬੀਚਾਰ ॥**
**ਕੇਤੇ ਨਚਹਿ ਮੰਗਤੇ, ਗਿੜਿਮੁੜਿ ਪੂਰਹਿ ਤਾਲ ॥**
**ਬਾਜਾਰੀ ਬਾਜਾਰ ਮਹਿ, ਆਇ ਕਢਹਿ ਬਾਜਾਰ ॥**
**ਗਾਵਹਿ ਰਾਜੇ ਰਾਣੀਆ, ਬੋਲਹਿ ਆਲ ਪਤਾਲ ॥**
**ਲਖ ਟਕਿਆ ਕੇ ਮੁੰਦੜੇ, ਲਖ ਟਕਿਆ ਕੇ ਹਾਰ ॥**
**ਜਿਤੁ ਤਨਿ ਪਾਈਅਹਿ ਨਾਨਕਾ, ਸੇ ਤਨ ਹੋਵਹਿ ਛਾਰ ॥**
**ਗਿਆਨੁ ਨ ਗਲੀਈ ਢੂਢੀਐ, ਕਥਨਾ ਕਰੜਾ ਸਾਰੁ ॥**
**ਕਰਮਿ ਮਿਲੈ ਤਾ ਪਾਈਐ, ਹੋਰ ਹਿਕਮਤਿ ਹੁਕਮੁ ਖੁਆਰੁ ॥ ੨॥**

**ਪਦ ਅਰਥ** :—ਹੋਰਿ—ਨਿਰੰਕਾਰ ਤੋਂ ਬਿਨਾਂ ਹੋਰ ਸਾਰੇ। ਰਾਮ—ਰਾਮਚੰਦਰ ਜੀ ਵਰਗੇ।



ਰਵਾਲ—ਧੂੜ, ਤੁਛ। ਕੇਤੀਆਂ—ਕਿਤਨੀਆਂ। ਕੰਨ ਕਹਾਣੀਆਂ—ਕ੍ਰਿਸ਼ਨ ਜੀ ਦੀਆਂ ਕਹਾਣੀਆਂ। ਗਿੜਿ ਮੁੜਿ—ਭਉਂ ਭਉਂ ਕੇ, ਪਰਤ ਪਰਤ ਕੇ। ਪੂਰਹਿ ਤਾਲ—ਤਾਲ ਪੂਰਦੇ ਹਨ। ਬਾਜਾਰੀ—ਰਾਸਧਾਰੀਏ। ਆਇ ਕਢਹਿ ਬਾਜਾਰ—ਆਕੇ ਰਾਸਾਂ ਪਾਂਦੇ ਹਨ। ਆਲ ਪਤਾਲ—ਪਤਾਲ ਦੇ ਬਚਨ, ਉਹ ਬਚਨ ਜੋ ਦੂਜਿਆਂ ਦੀ ਸਮਝ ਵਿਚ ਨ ਆਉਣ। ਮੁੰਦੜੇ—ਸੋਹਣੇ-ਸੋਹਣੇ ਵਾਲੇ। ਜਿਤੁ ਤਨਿ—ਜਿਸ ਜਿਸ ਸਰੀਰ ਉਤੇ। ਪਾਈਅਹਿ—ਪਾਏ ਜਾਂਦੇ ਹਨ। ਛਾਰ—ਸੁਆਹ। ਗਲੀਈ—ਗੱਲਾਂ ਨਾਲ। ਢੂਢੀਐ— ਲਭਿਆ ਜਾਂਦਾ ਹੈ। ਕਥਨਾ—ਬਿਆਨ ਕਰਨਾ। ਕਰੜਾ—ਸਖਤ। ਸਾਰੁ—ਲੋਹਾ। ਕਰਮਿ—ਬਖਸ਼ਸ਼ ਨਾਲ। ਹਿਕਮਤਿ—ਚਾਲਾਕੀ ਨਾਲ, ਚਤੁਰਾਈ ਨਾਲ। ਖੁਆਰੁ—ਖੱਜਲ।

**ਭਾਵ ਅਰਥ** :—ਗੁਰਦੇਵ ਫੁਰਮਾਉਂਦੇ ਹਨ ਕਿ ਸੰਸਾਰ ਵਿਚ ਇੱਕ ਨਿਰੰਕਾਰ ਹੀ ਨਿਰਭਉ ਹਸਤੀ ਹੈ। ਪ੍ਰਭੂ ਦੇ ਸਨਮੁਖ ਉਸ ਦੀ ਸ੍ਰਿਸ਼ਟੀ ਵਿਚ ਕਿਤਨੇ ਹੀ ਅਵਤਾਰੀ ਸ੍ਰੀ ਰਾਮਚੰਦਰ ਵਰਗੇ ਧੂੜ ਸਮਾਨ ਭਾਵ ਤੁਛ ਹਨ। ਇਸੇ ਤਰ੍ਹਾਂ ਸੰਸਾਰ ਵਿਚ ਕਿਤਨੀਆਂ ਹੀ ਸ੍ਰੀ ਕ੍ਰਿਸ਼ਨ ਦੀਆਂ ਕਹਾਣੀਆਂ ਅਤੇ ਕਿਤਨੇ ਹੀ ਵੇਦ-ਸ਼ਾਸਤਰਾਂ ਦੇ ਵੀਚਾਰ ਹਨ, ਜੋ ਰੱਬੀ ਗਿਆਨ ਸਾਹਮਣੇ ਤੁੱਛ ਹਨ।

ਨਿਰੰਕਾਰ ਬਾਰੇ ਕੁਝ ਜਾਣਨ ਲਈ ਕਈ ਮਨੁੱਖ ਨਟਾਂ ਵਾਂਗ ਨਚਦੇ ਤੇ ਮੰਗਤੇ ਬਣ ਕੇ ਪਰਤ ਪਰਤ ਕੇ ਤਾਲ ਪੂਰਦੇ ਹਨ। ਰਾਸਧਾਰੀਏ ਬਾਜ਼ਾਰਾਂ ਵਿਚ ਆ ਕੇ ਰਾਸਾਂ ਪਾਉਂਦੇ ਹਨ—ਉਹ ਰਾਜੇ ਤੇ ਰਾਣੀਆਂ ਦੇ ਸਾਂਗ ਬਣਾ ਬਣਾ ਕੇ ਗਾਉਂਦੇ ਹਨ ਅਤੇ ਲੋਕਾਂ ਉਤੇ ਆਪਣਾ ਪ੍ਰਭਾਵ ਪਾਉਣ ਲਈ ਆਲ ਪਤਾਲ ਭਾਵ ਊਲ ਜਲੂਲ ਅਜਿਹੇ ਬਚਨ ਬੋਲਦੇ ਹਨ ਜੋ ਲੋਕਾਂ ਦੀ ਸਮਝ ਵਿਚ ਨ ਆਉਣ।

ਇਹ ਰਾਸਧਾਰੀਏ ਬੜੀ ਉੱਚੀ ਕੀਮਤ ਦੇ (ਲੱਖਾਂ ਟੱਕਿਆਂ ਦੇ) ਕੰਨਾਂ ਵਿਚ ਵਾਲੇ ਤੇ ਗਲਿਆਂ ਵਿਚ ਹਾਰ ਪਾਉਂਦੇ ਹਨ। ਰੱਬੀ ਗਿਆਨ ਹਾਸਲ ਕਰਨ ਲਈ ਇਹ ਗੱਲ ਪਹਿਲਾਂ ਸਮਝ ਲੈਣੀ ਚਾਹੀਦੀ ਹੈ, ਕਿ ਕੀਮਤੀ ਵਾਲਿਆਂ ਤੇ ਹਾਰਾਂ ਦੀ ਤਾਂ ਕੀ ਪਾਇਆਂ ਹੋਏਗੀ, ਜਿਸ ਮਨੁੱਖੀ ਸਰੀਰ ਉਤੇ ਇਹ ਕੀਮਤੀ ਵਾਲੇ ਤੇ ਹਾਰ ਆਦਿ ਗਹਿਣੇ ਪਾਏ ਜਾਂਦੇ ਹਨ, ਉਹ ਮਨੁੱਖਾ ਸਰੀਰ ਭੀ ਅੰਤ ਨੂੰ ਖੇਹ ਜਾ ਸੁਆਹ ਹੋ ਜਾਂਦੇ ਹਨ।

ਰੱਬੀ ਗਿਆਨ ਕੇਵਲ ਗੱਲਾਂ ਨਾਲ ਜਾਂ ਫੋਕਟ ਕਰਮਾਂ ਨਾਲ ਨਹੀਂ ਲਭਿਆ ਜਾ ਸਕਦਾ। ਰੱਬੀ ਗਿਆਨ ਨੂੰ ਬਿਆਨ ਕਰਨਾ ਲੋਹੇ ਵਰਗਾ ਕਰੜਾ (ਔਖਾ) ਕੰਮ ਹੈ। ਪ੍ਰਭੂ ਦੀ ਮਿਹਰ ਨਾਲ ਰੱਬੀ ਗਿਆਨ ਮਿਲ ਜਾਏ ਤਾਂ ਮਿਲ ਜਾਏ, ਨਹੀਂ ਤਾਂ ਹੋਰ ਚਲਾਕੀਆਂ ਚਤੁਰਾਈਆਂ ਨਾਲ ਅਥਵਾ ਜ਼ੋਰ ਜਾਂ ਹੁਕਮ ਨਾਲ ਤਾਂ ਰੱਬੀ ਗਿਆਨ ਪ੍ਰਾਪਤ ਹੋਣ ਦੀ ਥਾਂ ਖੁਆਰ ਹੀ ਹੋਣਾ ਪੈਂਦਾ ਹੈ।

**ਪਉੜੀ ॥**

**ਨਦਰਿ ਕਰਹਿ ਜੇ ਆਪਣੀ, ਤਾ ਨਦਰੀ ਸਤਿਗੁਰੁ ਪਾਇਆ ॥**
**ਏਹੁ ਜੀਉ ਬਹੁਤੇ ਜਨਮ ਭਰੰਮਿਆ, ਤਾ ਸਤਿਗੁਰਿ ਸਬਦੁ ਸੁਣਾਇਆ ॥**
**ਸਤਿਗੁਰ ਜੇਵਡੁ ਦਾਤਾ ਕੋ ਨਹੀ, ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ੍ੀ ਵਿਚਹੁ ਆਪੁ ਗਵਾਇਆ ॥**
**ਜਿਨਿ ਸਚੋ ਸਚੁ ਬੁਝਾਇਆ ॥੪॥**

**ਪਦ ਅਰਥ** :—ਨਦਰਿ—ਮਿਹਰ ਦੀ ਨਜ਼ਰ। ਕਰਹਿ—ਜੇ ਕਰੇਂ। ਨਦਰੀ—ਮਿਹਰ ਦੀ ਨਜ਼ਰ ਨਾਲ। ਭਰੰਮਿਆ—ਭਟਕ ਚੁਕਿਆ। ਸਤਗੁਰਿ—ਸਤਿਗੁਰੂ ਨੇ। ਸਭਿ ਲੋਕ ਸਬਾਇਆ—ਹੇ ਸਾਰੇ ਲੋਕੋ। ਸੁਣਿਅਹੁ—ਸੁਣੋ। ਸਤਿਗੁਰਿ ਮਿਲਿਐ—ਜੇ ਸਤਿਗੁਰੂ ਮਿਲ ਪਏ। ਜਿਨੀ—ਜਿਨ੍ਹਾਂ ਮਨੁੱਖਾਂ ਨੇ। ਆਪੁ—ਆਪਣਾ ਆਪ, ਹੰਕਾਰ। ਸਚੋ ਸਚੁ—ਨਿਰੋਲ ਸੱਚ। ਬੁਝਾਇਆ—ਸਮਝਾ ਦਿਤਾ।

**ਭਾਵ ਅਰਥ** :—ਇਸ ਪਉੜੀ ਵਿਚ ਗੁਰੂ ਨਾਨਕ ਪਾਤਿਸ਼ਾਹ ਫੁਰਮਾਉਂਦੇ ਹਨ ਕਿ ਹੇ

ਪ੍ਰਮੇਸ਼ਰ ! ਜੇ ਤੂੰ ਜੀਵ ਉ ਆਪਣੀ ਕਿਰਪਾ ਕਰੇਂ ਤਾਂ ਹੀ ਤੇਰੀ ਕਿਰਪਾ ਦ੍ਰਿਸ਼ਟੀ ਨਾਲ ਜੀਵ ਸਤਿਗੁਰੂ ਨੂੰ ਮਿਲ ਪੈਂਦਾ ਹੈ। ਜਦੋਂ ਇਹ ਜੀਵ ਬਹੁਤ ਬਹੁਤ ਜਨਮ ਵਿਚ ਭਟਕ ਕੇ ਮਨੁਖ ਜਨਮ ਵਿਚ ਆਇਆ ਤੇ ਪ੍ਰਭੂ ਦੀ ਮਿਹਰ ਇਸ ਤੇ ਹੋਈ ਤਦ ਸਤਿਗੁਰੂ ਨੇ ਜੀਵ ਨੂੰ ਇਸਦੇ ਕਲਿਆਣ ਲਈ ਆਪਣਾ ਸ਼ਬਦ (ਉਪਦੇਸ਼) ਸੁਣਾਇਆ। ਹੇ ਦੁਨੀਆਂ ਦੇ ਸਾਰੇ ਲੋਕੋ ! ਤੁਸੀਂ ਸਭ ਇਸ ਸੱਚਾਈ ਨੂੰ ਧਿਆਨ ਨਾਲ ਸੁਣ ਲਓ ਕਿ ਸਤਿਗੁਰੂ ਜਿੱਡਾ ਵੱਡਾ ਦਾਤਾ ਅਤੇ ਦਿਆਲੂ ਸੰਸਾਰ ਵਿਚ ਹੋਰ ਕੋਈ ਨਹੀਂ।

ਜਿਨ੍ਹਾਂ ਮਨੁੱਖਾਂ ਨੇ ਆਪਣੇ ਅੰਦਰੋਂ ਹਉਮੈ ਭਾਵ ਗਵਾ ਦਿਤਾ ਹੈ, ਉਹਨਾਂ ਨੂੰ ਸਤਿਗੁਰੂ ਦੇ ਮਿਲ ਪੈਣ ਉਤੇ ਸਦਾ-ਥਿਰ ਪ੍ਰਭੂ ਦੀ ਪ੍ਰਾਪਤੀ ਹੋ ਗਈ ਹੈ ਕਿਉਂਕਿ ਇਹ ਸਤਿਗੁਰੂ ਐਸਾ ਹੈ ਜਿਸ ਨੇ ਜੀਵ ਨੂੰ ਨਿਰੋਲ ਸਚੁ ਦੀ, ਭਾਵ ਸਚੇ ਪ੍ਰਭੂ ਦੀ ਸੋਝੀ ਦਿਤੀ ਹੈ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦ ਬਹੁ-ਵਚਨ ਦੇ ਲਖਾਇਕ ਹਨ। ਇਸ ਲਈ ਇਨ੍ਹਾਂ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਜ਼ਰੂਰੀ ਹੈ।

ਆਵਹਿੰ, ਜਾਵਹਿੰ, ਨਚਹਿੰ, ਪੂਰਹਿੰ, ਕਢਹਿੰ, ਗਾਵਹਿੰ, ਬੋਲਹਿੰ, ਪਾਈਅਹਿੰ, ਹੋਵਹਿੰ, ਕਰਹਿੰ, ਸਗਲਿਆਂ, ਟਕਿਆਂ, ਕਰੋੜੀਂ, ਗਲੀਈਂ।

**ਸਲੋਕ, ਮ: ੧॥**

**ਘੜੀਆ ਸਭੇ ਗੋਪੀਆ, ਪਹਰ ਕੰਨ੍ ਗੋਪਾਲ॥**
**ਗਹਣੇ ਪਉਣੁ ਪਾਣੀ ਬੈਸੰਤਰੁ, ਚੰਦੁ ਸੂਰਜੁ ਅਵਤਾਰ॥**
**ਸਗਲੀ ਧਰਤੀ ਮਾਲੁ ਧਨੁ, ਵਰਤਣਿ ਸਰਬ ਜੰਜਾਲ॥**
**ਨਾਨਕ, ਮੁਸੈ ਗਿਆਨ ਵਿਹੂਣੀ, ਖਾਇ ਗਇਆ ਜਮਕਾਲੁ॥ ੧॥**

**ਪਦ ਅਰਥ** :—ਘੜੀ—ਲੱਗਪੱਗ 24 ਮਿੰਟਾਂ ਦੇ ਬਰਾਬਰ ਦਾ ਸਮਾਂ। ਗੋਪੀਆਂ—ਬਿੰਦਰਾਬਨ ਦੀਆਂ ਗੁੱਜਰੀਆਂ। ਪਹਰ—ਲੱਗਪੱਗ 3 ਘੰਟੇ ਦਾ ਸਮਾਂ, ਦਿਨ ਰਾਤ ਵਿਚ 8 ਪਹਿਰ ਹੁੰਦੇ ਹਨ। ਕੰਨ੍—ਕ੍ਰਿਸ਼ਨ ਜੀ। ਬੈਸੰਤਰ—ਅੱਗ। ਮਾਲੁ—ਪਦਾਰਥ। ਵਰਤਣਿ—ਸਮੱਗਰੀ। ਜੰਜਾਲ—ਧੰਦੇ। ਮੁਸੈ—ਠੱਗੀ ਜਾ ਰਹੀ ਹੈ। ਵਿਹੂਣੀ—ਹੀਣੀ, ਖਾਲੀ। ਜਮੁਕਾਲ—ਕਾਲ ਰੂਪੀ ਜਮ। ਗੋਪਾਲ—ਗਵਾਲੇ।

**ਭਾਵ ਅਰਥ** :—ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਰੱਬ ਦੀ ਪਾਈ ਹੋਈ ਰਾਸ-ਲੀਲਾ ਦਾ ਨਕਸ਼ਾ ਖਿੱਚਦੇ ਹਨ। ਜੋ ਕੁਦਰਤ ਦੀ ਸਟੇਜ ਉੱਤੇ ਸਮੇਂ ਦੇ ਨਾਟਕੀ ਪਾਤਰਾਂ ਨਾਲ ਹੋ ਰਹੀ ਹੈ। ਇਸ ਅਦੁਤੀ ਨਾਟ ਰਚਨਾ ਦੇ ਟਾਕਰੇ ਉਤੇ ਰਾਮ ਕ੍ਰਿਸ਼ਨ ਦੀਆਂ ਰਾਸਾਂ ਤੁਛ ਹਨ।

ਗੁਰਦੇਵ ਕਥਨ ਕਰਦੇ ਹਨ ਕਿ ਇਸ ਰੱਬੀ ਰਾਸ ਲੀਲਾ ਵਿਚ ਸਾਰੀਆਂ ਘੜੀਆਂ ਮਾਨੋ ਰਾਸ ਲੀਲਾ ਵਿਚ ਨਚਣ ਵਾਲੀਆਂ ਗੋਪੀਆਂ ਹਨ ਅਤੇ ਦਿਨ ਦੇ ਸਾਰੇ ਪਹਰ ਮਾਨੋ ਕ੍ਰਿਸ਼ਨ ਜੀ ਅਤੇ ਉਹਨਾਂ ਦੇ ਸਾਥੀ ਗਵਾਲੇ ਹਨ। ਹਵਾ, ਪਾਣੀ, ਅੱਗ ਆਦਿ ਤੱਤ, ਜਾਣੋ ਇਸ ਰਾਸ ਲੀਲਾ ਵਿਚ ਘੜੀਆਂ ਅਤੇ ਪਹਿਰਾਂ ਦੇ ਗਹਿਣੇ ਪਾ ਰਖੇ ਹਨ। ਇਸ ਰੱਬੀ ਰਾਸ-ਲੀਲਾ ਵਿਚ ਚੰਨ੍ਹ ਅਤੇ ਸੂਰਜ, ਮਾਨੋ ਅਵਤਾਰ ਹਨ, ਜਿਹਨਾਂ ਦੇ ਸਾਂਗ ਉਤਾਰੇ ਜਾਂਦੇ ਹਨ।

ਸਾਰੀ ਧਰਤੀ ਭਾਵ ਧਰਤੀ ਦੀਆਂ ਚੀਜ਼ਾਂ, ਮਾਨੋ ਨਾਟਕ ਕਰਨ ਦਾ ਸਮਿਆਨ ਅਤੇ ਧਨ ਹੈ ਅਤੇ ਜਗਤ ਦੇ ਸਭ ਝਮੇਲੇ ਮਾਨੋ ਇਸ ਰਾਸ ਲੀਲਾ ਵਿਚ ਵਰਤਣ-ਵਲੇਵਾ ਮਾਨੋ ਪਾਤਰਾਂ ਦਾ ਪ੍ਰਸਪਰ ਵਰਤੋਂ ਵਿਹਾਰ ਹੈ। ਹੇ ਨਾਨਕ ! ਮਾਇਆ ਦੀ ਇਸ ਰੱਬੀ ਰਾਸ-ਲੀਲਾ ਵਿਚ ਗਿਆਨ-ਵਿਹੂਣੀ ਲੋਕਾਈ ਠੱਗੀ ਜਾ ਰਹੀ ਹੈ ਅਤੇ ਨਾਮ ਸਿਮਰਨ ਨੂੰ ਭੁਲਣ ਕਰਕੇ ਉਸਨੂੰ ਕਾਲ ਰੂਪੀ ਜਮ ਖਾ ਰਿਹਾ ਹੈ।

**ਮ: ੧ ॥ ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨਿ੍ ਸਿਰ॥**
**ਉਡਿ ਉਡਿ ਰਾਵਾ ਝਾਟੈ ਪਾਇ। ਵੇਖੈ ਲੋਕੁ ਹਸੈ ਘਰਿ ਜਾਇ॥**



**ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥**
**ਗਾਵਨਿ ਗੋਪੀਆ ਗਾਵਨਿ ਕਾਨ੍॥ ਗਾਵਨਿ ਸੀਤਾ ਰਾਜੇ ਰਾਮ॥**
**ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥**
**ਸੇਵਕ ਸੇਵਹਿ ਕਰਮਿ ਚੜਾਉ॥ ਭਿੰਨੀ ਰੈਣਿ ਜਿਨ੍ਾ ਮਨਿ ਚਾਉ॥**
**ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥**
**ਕੋਲੂ ਚਰਖਾ ਚਕੀ ਚਕੁ॥ ਥਲ ਵਾਰੋਲੇ ਬਹੁਤੁ ਅਨੰਤੁ॥**
**ਲਾਟੂ ਮਾਧਾਣੀਆ ਅਨਗਾਹ॥ ਪੰਖੀ ਭਉਦੀਆ ਲੈਨਿ ਨ ਸਾਹ॥**
**ਸੂਐ ਚਾੜਿ ਭਵਾਈਅਹਿ ਜੰਤ॥ ਨਾਨਕ, ਭਉਦਿਆ ਗਣਤ ਨ ਅੰਤ॥**
**ਬੰਧਨ ਬੰਧਿ ਭਵਾਏ ਸੋਇ॥ ਪਇਐ ਕਿਰਤਿ ਨਚੈ ਸਭੁ ਕੋਇ॥**
**ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥**
**ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ, ਜਿਨ ਮਨਿ ਭਉ ਤਿਨਾ ਮਨਿ ਭਾਉ॥੨॥**

**ਪਦ ਅਰਥ** :—ਵਾਇਨ—ਸਾਜ ਵਜਾਉਂਦੇ ਹਨ। ਰਾਵਾ—ਘੱਟਾ। ਝਾਟੈ—ਸਿਰ ਦੇ ਵਾਲਾਂ ਵਿਚ। ਪੂਰਹਿ ਤਾਲ—ਤਾਲ ਪੂਰਦੇ ਹਨ, ਨੱਚਦੇ ਹਨ। ਪਛਾੜਹਿ—ਪਟਕਾਉਂਦੇ ਹਨ। ਗਾਵਨਿ ਗੋਪੀਆਂ- ਗੋਪੀਆਂ ਦੇ ਸਾਂਗ ਬਣ ਕੇ ਗਾਉਂਦੇ ਹਨ। ਕਰਮਿ—ਬਖਸ਼ਸ਼ ਨਾਲ। ਚੜਾਉ—ਚੜ੍ਹਦੀ ਕਲਾ। ਭਿੰਨੀ—ਰੱਸ-ਭਰੀ, ਸੁਆਦਲੀ। ਰੈਣਿ—ਜ਼ਿੰਦਗੀ ਰੂਪੀ ਰਾਤ। ਚਾਉ—ਚਾਅ, ਸ਼ੌਕ। ਸਿਖੀ—ਸਿੱਖ ਲਈ। ਗੁਰ ਵੀਚਾਰਿ—ਗੁਰੂ ਦੀ ਵੀਚਾਰ ਰਾਹੀਂ। ਨਦਰੀ—ਵਾਹਿਗੁਰੂ, ਮਿਹਰ ਦੀ ਨਜ਼ਰ ਵਾਲਾ। ਕਰਮਿ—ਬਖਸ਼ਸ਼ ਰਾਹੀਂ। ਚੱਕ—ਕੁਮ੍ਹਿਆਰ ਦਾ ਚੱਕਾ। ਵਾਰੋਲੇ—ਵਾ-ਵਰੋਲੇ। ਅਨੰਤ—ਬੇਅੰਤ। ਅਨਗਾਹ—ਅੰਨ ਗਾਹੁਣ ਵਾਲੇ ਫਲੇ। ਭਉਦੀਆ—ਭੰਬੀਰੀਆਂ। ਸੂਐ—ਲੋਹੇ ਦੀ ਸੀਖ ਉੱਤੇ। ਭਵਾਈਅਹਿ—ਫਿਰਾਏ ਜਾਂਦੇ ਹਨ। ਜੰਤ—ਯੰਤਰ। ਬੰਧਨ ਬੰਧਿ—ਬੰਧਨਾਂ ਵਿਚ ਬੰਨ੍ਹ ਕੇ। ਪਇਐ—ਪਈ ਹੋਈ। ਕਿਰਤਿ—ਕਿਰਤ ਅਨੁਸਾਰ, ਕੀਤੇ ਹੋਏ ਕਰਮਾਂ ਦੇ ਸੰਸਕਾਰਾਂ ਅਨੁਸਾਰ। ਭਉ—ਡਰ, ਅਦਬ। ਭਾਉ—ਪ੍ਰੇਮ, ਪਿਆਰ।

**ਭਾਵ ਅਰਥ** :—ਰਾਸ ਲੀਲਾ ਵਿਚ ਚੇਲੇ ਸਾਜ ਵਜਾਉਂਦੇ ਹਨ ਅਤੇ ਚੇਲਿਆਂ ਦੇ ਗੁਰੂ ਨੱਚਦੇ ਹਨ। ਨੱਚਣ ਸਮੇਂ ਉਹ ਪੈਰਾਂ ਵਿਚ ਘੁੰਘਰੂ ਪਾਕੇ ਪੈਰਾਂ ਨੂੰ ਹਿਲਾਉਂਦੇ ਹਨ ਅਤੇ ਸਿਰ ਫੇਰਦੇ ਹਨ। ਉਹਨਾਂ ਦੇ ਨੱਚਣ ਨਾਲ ਮਿੱਟੀ ਘੱਟਾ ਉੱਡ ਉੱਡ ਕੇ ਉਹਨਾਂ ਦੇ ਸਿਰ ਅਤੇ ਵਾਲਾਂ ਵਿਚ ਪੈਂਦਾ ਹੈ। ਰਾਸ ਲੀਲਾ ਵੇਖਣ ਆਏ ਲੋਕ ਉਹਨਾਂ ਨੂੰ ਵੇਖਦੇ ਹਨ ਅਤੇ ਘਰ ਵਿਚ ਜਾ ਕੇ ਹੱਸਦੇ ਹਨ। ਦਰਅਸਲ ਰਾਸ-ਧਾਰੀਏ ਰੋਜ਼ੀ ਕਮਾਉਣ ਖਾਤਰ ਤਾਲ ਪੂਰਦੇ ਹਨ ਅਤੇ ਆਪਣੇ ਆਪ ਨੂੰ ਧਰਤੀ ਨਾਲ ਪਟਕਾਉਂਦੇ ਹਨ। ਗੋਪੀਆਂ ਦਾ ਵੇਸ ਬਣਾ ਕੇ ਗਾਉਂਦੇ ਹਨ, ਸੀਤਾ, ਰਾਮ ਤੇ ਹੋਰ ਰਾਜਿਆਂ ਦੇ ਸਾਂਗ ਬਣਾ ਕੇ ਗਾਉਂਦੇ ਹਨ।

("ਲੋਕ ਇਨ੍ਹਾਂ ਸਾਕਾਰ ਤੇ ਇਕ ਦੂਜੇ ਤੋਂ ਡਰਨ ਵਾਲੀਆਂ ਹਸਤੀਆਂ ਦੇ ਸਾਂਗ ਬਣਾਉਣ ਨੂੰ ਭਗਤੀ ਆਖਦੇ ਹਨ") ਪਰ ਜਿਸ ਪ੍ਰਭੂ ਦਾ ਪੈਦਾ ਕੀਤਾ ਹੋਇਆ ਸਾਰਾ ਸੰਸਾਰ ਹੈ, ਉਹ ਨਿਰਭਉ ਆਕਾਰ-ਰਹਿਤ ਹੈ ਅਤੇ ਉਸਦਾ ਨਾਮ ਸਦਾ ਅਟੱਲ ਹੈ। ਜਿਹਨਾਂ ਦੇ ਮਨ ਵਿਚ ਰੱਬੀ ਬਖਸ਼ਸ਼ ਨਾਲ ਚੜ੍ਹਦੀ ਕਲਾ ਪੈਦਾ ਹੋਈ ਹੈ, ਉਹ ਸੇਵਕ, ਪ੍ਰਭੂ ਨੂੰ ਸਿਮਰਦੇ-ਸੇਂਵਦੇ ਹਨ। ਜਿਹਨਾਂ ਦੇ ਮਨਾਂ ਵਿਚ ਸਿਮਰਨ ਕਰਨ ਦਾ ਚਾਅ ਹੁੰਦਾ ਹੈ, ਉਹਨਾਂ ਦੀ ਜ਼ਿੰਦਗੀ ਰੂਪੀ ਰਾਤ ਰਸ-ਭਰੀ ਅਥਵਾ ਸੁਆਦਲੀ ਗੁਜ਼ਰਦੀ ਹੈ, ਇਹ ਸਿਖਿਆ ਜਿਹਨਾਂ ਨੇ ਗੁਰੂ ਦੀ ਵੀਚਾਰ ਰਾਹੀਂ ਸਿੱਖ ਲਈ ਹੈ, ਮਿਹਰ ਦੀ ਨਜ਼ਰ ਵਾਲਾ ਵਾਹਿਗੁਰੂ ਆਪਣੀ ਬਖਸ਼ਸ਼ ਰਾਹੀਂ ਉਹਨਾਂ ਨੂੰ ਸੰਸਾਰ-ਸਾਗਰ ਤੋਂ ਪਾਰ ਲੰਘਾ ਦਿੰਦਾ ਹੈ।

ਨੱਚਣ ਅਤੇ ਫੇਰੀਆਂ ਲੈਣ ਨਾਲ ਜੀਵ ਸੰਸਾਰ-ਸਾਗਰ ਤੋਂ ਤਰ ਨਹੀਂ ਸਕਦਾ। ਅਨੇਕਾਂ ਚੀਜ਼ਾਂ ਸਦਾ ਫੇਰੀਆਂ ਲੈਂਦੀਆਂ ਤੇ ਭੌਂਦੀਆਂ ਰਹਿੰਦੀਆਂ ਹਨ ਜਿਹਨਾਂ ਦਾ ਕੋਈ ਅੰਤ ਨਹੀਂ। ਜਿਵੇਂ ਚਰਖਾ,

ਚੱਕੀ, ਕੁਮ੍ਹਿਆਰ ਦਾ ਚੱਕ, ਰੇਤਲੇ ਮੈਦਾਨਾਂ ਦੇ ਬੇਅੰਤ ਵਾ-ਵਰੋਲੇ, ਅੰਨ ਗਾਹੁਣ ਵਾਲੇ ਫਲ੍ਹੇ, ਲਾਟੂ, ਮਧਾਣੀਆਂ, ਪੰਛੀ, ਭੰਬੀਰੀਆਂ ਆਦਿ ਅਨੇਕਾਂ ਚੀਜ਼ਾਂ ਫਿਰਦੀਆਂ ਰਹਿੰਦੀਆਂ ਹਨ ਤੇ ਭਉਂਦੀਆਂ ਸਾਹ ਨਹੀਂ ਲੈਂਦੀਆਂ। ਲੋਹੇ ਦੀਆਂ ਸੀਖਾਂ ਤੇ ਚੜ੍ਹਾ ਕੇ ਅਨੇਕਾਂ ਯੰਤਰ ਘੁਮਾਏ ਜਾਂਦੇ ਹਨ। ਗੁਰਦੇਵ ਫੁਰਮਾਉਂਦੇ ਹਨ ਫਿਰਨ-ਭੌਣ ਵਾਲੀਆਂ ਚੀਜ਼ਾਂ ਦੀ ਗਿਣਤੀ ਦਾ ਅੰਤ ਨਹੀਂ ਪੈ ਸਕਦਾ। ਇਸੇ ਤਰ੍ਹਾਂ ਮਾਇਆ ਦੇ ਬੰਧਨਾਂ ਵਿਚ ਬੰਨ੍ਹ ਕੇ ਵਾਹਿਗੁਰੂ ਅਨੇਕਾਂ ਜੀਵਾਂ ਨੂੰ ਭਵਾਉਂਦਾ ਹੈ ਅਤੇ ਹਰ ਕੋਈ ਧੁਰੋਂ ਪਈ ਕਿਰਤ ਅਨੁਸਾਰ ਨੱਚ ਰਿਹਾ ਹੈ। ਜੋ ਜੀਵ ਇਸ ਮਾਇਆ ਨਾਚ ਵਿਚ ਨੱਚ ਨੱਚ ਕੇ ਹਸਦੇ ਹਨ, ਉਹ ਅੰਤ ਨੂੰ ਏਥੋਂ ਰੋ ਕੇ ਤੁਰਦੇ ਹਨ। ਨੱਚ ਕੁੱਦ ਕੇ ਜੀਵ ਉਚੀ ਆਤਮਕ ਅਵਸਥਾ ਤੇ ਨਹੀਂ ਪੁਜਦੇ ਤੇ ਨਾ ਹੀ ਇਸ ਸਾਧਨ ਨਾਲ ਆਤਮਕ ਤੌਰ ਤੇ ਸ਼ਕਤੀਵਾਨ ਜਾਂ ਸਿੱਧ ਬਣਦੇ ਹਨ।

ਅਸਲ ਗੱਲ ਇਹ ਹੈ ਕਿ ਨੱਚਣਾ ਟੱਪਣਾ ਕੇਵਲ ਮਨ-ਪਰਚਾਵਾ ਹੈ। ਹੇ ਨਾਨਕ ! ਰੱਬ ਦਾ ਸੱਚਾ ਪ੍ਰੇਮ ਕੇਵਲ ਉਹਨਾਂ ਦੇ ਮਨ ਵਿਚ ਹੈ ਜਿਹਨਾਂ ਦੇ ਮਨ ਵਿਚ ਰੱਬ ਦਾ ਡਰ ਜਾਂ ਅਦਬ ਹੈ।

"ਭੈ ਬਿਨੁ ਭਗਤਿ ਨ ਹੋਵਈ, ਨਾਮਿ ਨ ਲਗੈ ਪਿਆਰੁ॥

ਪਉੜੀ॥ (ਮ: ੩ ਵਾਰ ਸੂਹੀ)

ਨਾਉ ਤੇਰਾ ਨਿਰੰਕਾਰੁ ਹੈ, ਨਾਇ ਲਇਐ ਨਰਕਿ ਨ ਜਾਈਐ॥
ਜੀਉ ਪਿੰਡੁ ਸਭੁ ਤਿਸ ਦਾ, ਦੇ ਖਾਜੈ ਆਖਿ ਗਵਾਈਐ॥
ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ॥
ਜੇ ਜਰਵਾਣਾ ਪਰਹਰੈ, ਜਰੁ ਵੇਸ ਕਰੇਦੀ ਆਈਐ॥
ਕੋ ਰਹੈ ਨ, ਭਰੀਐ ਪਾਈਐ॥੫॥

**ਪਦ ਅਰਥ** :—ਲਇਐ—ਲੈਣ ਨਾਲ, ਜੇ ਲਈਐ। ਪਿੰਡੁ—ਸਰੀਰ। ਖਾਜੈ—ਖੁਰਾਕ, ਖਾਜ। ਲੋੜਹਿ—ਲੋੜਦਾ ਹੈਂ, ਚਾਹੁੰਦਾ ਹੈਂ। ਕਰਿ ਪੁੰਨਹੁ—ਸ਼ੁਭ ਕਰਮ ਕਰਕੇ। ਜਰਵਾਣਾ—ਜ਼ੋਰ ਵਾਲਾ। ਜਰੁ—ਬਿਰਧ ਅਵਸਥਾ, ਬੁਢੇਪਾ। ਪਰਹਰੈ—ਛਡਣਾ ਚਾਹੁੰਦਾ ਹੈ, ਪਰੇ ਕਰਨਾ ਚਾਹੁੰਦਾ ਹੈ। ਵੇਸ ਕਰੇਂਦੀ—ਰੂਪ ਧਾਰ ਕੇ। ਆਈਏ—ਆ ਰਹੀ ਹੈ। ਭਰੀਐ ਪਾਈਐ—ਜਦੋਂ ਸੁਆਸਾਂ ਦੀ ਪਾਈ ਭਰੀ ਜਾਂਦੀ ਹੈ। ਪਾਈ—ਪਨ ਘੜੀ ਦੀ ਪਿਆਲੀ ਜਿਸਦੇ ਪੇਂਦੇ ਵਿਚ ਇਕ ਛੇਕ ਹੁੰਦਾ ਹੈ। ਇਹ ਪਾਣੀ ਵਿਚ ਰਖੀ ਜਾਂਦੀ ਹੈ, ਛੇਕ ਵਿਚੋਂ ਪਾਣੀ ਥੋੜ੍ਹਾ ਥੋੜ੍ਹਾ ਕਰਕੇ ਇਸ ਵਿਚ ਆਂਦਾ ਜਾਂਦਾ ਹੈ ਅਤੇ ਇਕ ਘੜੀ ਦਾ ਸਮਾਂ ਲੰਘਣ ਤੇ ਪਾਈ ਭਰੀ ਜਾਂਦੀ ਹੈ ਤੇ ਪਾਣੀ ਵਿਚ ਡੁੱਬ ਜਾਂਦੀ ਹੈ।

**ਭਾਵ ਅਰਥ** :—ਹੇ ਪ੍ਰਮੇਸ਼ਰ ! ਤੇਰਾ ਨਾਮ ਲੈਣ ਨਾਲ ਨਰਕ (ਜੰਮਣ ਮਰਨ ਦਾ ਗੇੜ) ਵਿਚ ਨਹੀਂ ਜਾਈਦਾ। ਮਨੁੱਖ ਦੀ ਜਿੰਦ ਤੇ ਸਰੀਰ ਸਭ ਕੁਝ ਪ੍ਰਭੂ ਦਾ ਹੀ ਹੈ। ਉਹ ਸਭ ਜੀਵਾਂ ਨੂੰ ਖੁਰਾਕ ਦੇਂਦਾ ਹੈ—ਕਿਤਨੀ ਖੁਰਾਕ ਦੇਂਦਾ ਹੈ, ਇਸ ਦਾ ਅੰਦਾਜ਼ਾ ਲਾਉਣਾ ਵਿਅਰਥ ਜਤਨ ਹੈ। ਹੇ ਮਨੁੱਖ ! ਜੇ ਤੂੰ ਆਪਣਾ ਭਲਾ ਚਾਹੁੰਦਾ ਹੈਂ ਤਾਂ ਨੇਕ ਕਰਮ ਕਰਕੇ ਭੀ ਆਪਣੇ ਆਪ ਨੂੰ ਨੀਵਾਂ ਅਖਵਾ, ਭਾਵ ਨਿਮਰਤਾ ਵਿੱਚ ਰਹਿ। ਜੇ ਕੋਈ ਜ਼ੋਰ ਵਾਲਾ ਮਨੁੱਖ ਬਿਰਧ-ਅਵਸਥਾ ਨੂੰ ਪਰੇ ਕਰਨਾ ਚਾਹੇ, ਤਾਂ ਭੀ ਐਸਾ ਜਤਨ ਨਿਰੱਰਥਕ ਹੈ, ਕਿਉਂਕਿ ਬਿਰਧ ਅਵਸਥਾ ਰੂਪ ਧਾਰ ਕੇ ਆ ਹੀ ਜਾਂਦੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਜਦੋਂ ਕਿਸੇ ਵੀ ਜੀਵ ਦੀ ਜ਼ਿੰਦਗੀ ਦਾ ਪੈਮਾਨਾ ਭਰ ਜਾਏ ਭਾਵ ਸੁਆਸ ਪੂਰੇ ਹੋ ਜਾਣ ਤਾਂ ਉਹ ਇਸ ਸੰਸਾਰ ਵਿਚ ਨਹੀਂ ਰਹਿ ਸਕਦਾ।

**ਸ਼ਬਦ-ਉਚਾਰਨ** :—ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ।

ਘੜੀਆਂ, ਗੋਪੀਆਂ, ਰੋਟੀਆਂ, ਮਾਧਾਣੀਆਂ, ਭਉਂਦੀਆਂ, ਭਉਦਿਆਂ, ਪੂਰਹਿੰ, ਪਛਾੜਹਿੰ, ਸੇਵਹਿੰ, ਭਵਾਈਅਹਿੰ, ਰਸਹਿੰ, ਚਲਹਿੰ, ਰੋਹਿੰ, ਲੋੜਹਿੰ, ਜਾਹੀਂ, ਨਾਇੰ, ਕਰੇਂਦੀ।



ਸਲੋਕ, ਮ: ੧॥

ਮੁਸਲਮਾਨਾ ਸਿਫਤਿ ਸਰੀਅਤਿ, ਪੜਿ ਪੜਿ ਕਰਹਿ ਬੀਚਾਰੁ॥
ਬੰਦੇ ਸੇ, ਜਿ ਪਵਹਿ ਵਿਚਿ ਬੰਦੀ, ਵੇਖਣ ਕਉ ਦੀਦਾਰੁ॥
ਹਿੰਦੂ ਸਾਲਾਹੀ ਸਾਲਾਹਨਿ, ਦਰਸਨਿ ਰੂਪਿ ਅਪਾਰੁ॥
ਤੀਰਥਿ ਨਾਵਹਿ ਅਰਚਾ ਪੂਜਾ, ਅਗਰ ਵਾਸੁ ਬਹਕਾਰੁ॥
ਜੋਗੀ ਸੁੰਨਿ ਧਿਆਵਨਿ੍ ਜੇਤੇ, ਅਲਖ ਨਾਮੁ ਕਰਤਾਰੁ॥
ਸੂਖਮ ਮੂਰਤਿ ਨਾਮੁ ਨਿਰੰਜਨ, ਕਾਇਆ ਕਾ ਆਕਾਰੁ॥
ਸਤੀਆ ਮਨਿ ਸੰਤੋਖੁ ਉਪਜੈ, ਦੇਣੈ ਕੈ ਵੀਚਾਰਿ॥
ਦੇ ਦੇ ਮੰਗਹਿ ਸਹਸਾ ਗੂਣਾ, ਸੋਭ ਕਰੇ ਸੰਸਾਰੁ॥
ਚੋਰਾ ਜਾਰਾ ਤੈ ਕੂੜਿਆਰਾ, ਖਾਰਾਬਾ ਵੇਕਾਰ॥
ਇਕਿ ਹੋਦਾ ਖਾਇ ਚਲਹਿ ਐਥਾਊ, ਤਿਨਾ ਭਿ ਕਾਈਕਾਰ॥
ਜਲਿ ਥਲਿ ਜੀਆ ਪੁਰੀਆ ਲੋਆ, ਆਕਾਰਾ ਆਕਾਰ॥
ਓਇ ਜਿ ਆਖਹਿ ਸੁ ਤੂੰਹੈ ਜਾਣਹਿ, ਤਿਨਾ ਭਿ ਤੇਰੀ ਸਾਰ॥
ਨਾਨਕ, ਭਗਤਾ ਭੁਖ ਸਾਲਾਹਣੁ, ਸਚੁ ਨਾਮੁ ਆਧਾਰੁ॥
ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾਛਾਰੁ॥ ੧॥

**ਪਦ ਅਰਥ** :—ਸਰੀਅਤਿ—ਸ਼ਰਹ। ਸੇ—ਉਹੀ। ਬੰਦੀ—ਬੰਦਸ਼। ਦੀਦਾਰੁ—ਦਰਸ਼ਨ। ਸਾਲਾਹੀ—ਸਲਾਹੁਣ ਜੋਗ, ਪ੍ਰਮੇਸ਼ਰ। ਦਰਸਨਿ—ਸ਼ਾਸਤਰ ਦੁਆਰਾ। ਰੂਪਿ—ਰੂਪ ਦੁਆਰਾ, ਮੂਰਤੀਮਾਨ ਕਰਕੇ। ਤੀਰਥਿ—ਤੀਰਥਾਂ ਉਤੇ। ਨਾਵਹਿ—ਨਹਾਉਂਦੇ ਹਨ। ਅਰਚਾ—ਆਦਰ ਸਤਕਾਰ। ਅਗਰਵਾਸੁ—ਚੰਦਨ ਦੀ ਸੁਗੰਧੀ। ਬਹਕਾਰੁ—ਮਹਿਕਾਰ, ਸੁਗੰਧ। ਸੁੰਨਿ—ਅਫੁਰ ਅਵਸਥਾ ਵਿਚ। ਅਲਖ—ਅਲੱਖ ਸ਼ਬਦ ਦੀ ਧੁਨੀ ਨਾਲ, ਲਖਤਾ ਤੋਂ ਰਹਿਤ। ਸੂਖਮ ਮੂਰਤਿ—ਰੱਬ ਦਾ ਉਹ ਸਰੂਪ ਜੋ ਇੰਦਰਿਆਂ ਨਾਲ ਨਹੀਂ ਵੇਖਿਆ-ਜਾਣਿਆ ਜਾ ਸਕਦਾ। ਨਿਰੰਜਨ—ਮਾਇਆ ਦੇ ਪ੍ਰਭਾਵ ਤੋਂ ਰਹਿਤ। ਕਾਇਆ ਕਾ ਆਕਾਰੁ—ਸਾਰਾ ਜਗਤ ਰੂਪ ਆਕਾਰ ਪ੍ਰਭੂ ਦੀ ਕਾਇਆ (ਸਰੀਰ) ਦਾ ਹੈ। ਸਤੀਆ—ਦਾਨੀਆਂ। ਮਨਿ—ਮਨ ਵਿਚ। ਦੇਣੈ ਕੈ ਵੀਚਾਰਿ—ਦਾਨ ਦੇਣ ਦੇ ਵੀਚਾਰ ਨਾਲ। ਸੰਤੋਖੁ—ਤਸੱਲੀ, ਖੁਸ਼ੀ। ਸਹਸਾ ਗੂਣਾ—ਹਜ਼ਾਰ ਗੁਣਾਂ। ਜਾਰਾ—ਪਰ-ਇਸਤਰੀ ਗਾਮੀਆਂ। ਤੈ—ਅਤੇ। ਕੂੜਿਆਰਾ—ਝੂਠ ਬੋਲਣ ਵਾਲਿਆਂ। ਖਾਰਾਬਾ—ਖਰਾਬ ਬੰਦਿਆਂ। ਵੇਕਾਰ—ਵਿਕਾਰੀ ਬੰਦਿਆਂ। ਇਕਿ—ਕਈ। ਐਥਾਊ—ਏਥੋਂ ਇਸ ਜਗਤ ਤੋਂ। ਕਾਈ—ਕੋਈ ਕੰਮ। ਤਿਨਾ ਭਿ ਕਾਈ ਕਾਰ—ਉਹਨਾਂ ਦਾ ਭੀ ਕੋਈ ਕੰਮ ਹੈ ? ਜਲਿ—ਜਲ ਵਿਚ। ਥਲਿ—ਥਲ ਵਿਚ। ਲੋਆ—ਲੋਕਾਂ। ਪੁਰੀਆ—ਨਗਰੀਆਂ। ਆਕਾਰਾ ਆਕਾਰ—ਸਾਰੇ ਦ੍ਰਿਸ਼ਟਮਾਨ ਬ੍ਰਹਿਮੰਡਾਂ ਦੇ ਜੀਵ। ਓਇ—ਉਹ ਸਾਰੇ ਜੀਵ। ਤੇਰੀ ਸਾਰ—ਤੇਰੇ ਵਲੋਂ ਸੰਭਾਲ ਹੈ। ਭੁਖ ਸਾਲਾਹਣੁ—ਸਿਫਤ-ਸਲਾਹ ਰੂਪੀ ਭੁੱਖ। ਆਧਾਰੁ—ਆਸਰਾ। ਪਾਛਾਰੁ—ਪੈਰਾਂ ਦੀ ਧੂੜ।

**ਨੋਟ** :—ਗੁਰਬਾਣੀ ਨੂੰ ਗਹੁ ਨਾਲ ਪੜ੍ਹਿਆਂ ਇਹ ਪਤਾ ਲਗਦਾ ਹੈ ਕਿ ਜਦੋਂ ਕਦੇ ਸਤਿਗੁਰੂ ਜੀ ਕਿਸੇ ਇਕ ਜਾਂ ਕਈ ਮਤਾਂ ਦੇ ਕੋਈ ਵੀਚਾਰ ਪੇਸ਼ ਕਰਦੇ ਹਨ ਤਾਂ ਪਹਿਲਾਂ ਆਪ ਉਹਨਾਂ ਮਤਾਂ ਦੇ ਖਿਆਲ ਲਿਖਦੇ ਹਨ ਅੰਤ ਵਿਚ ਆਪਣਾ ਮਤ ਪੇਸ਼ ਕਰਦੇ ਹਨ। ਇਸ ਸਲੋਕ ਵਿਚ ਗੁਰੂ ਸਾਹਿਬ ਪਹਿਲੋਂ ਇਸਲਾਮ, ਹਿੰਦੂ ਮਤ, ਜੋਗ ਮਤ, ਦਾਨੀ ਅਤੇ ਵਿਕਾਰੀ ਆਦਿਕਾਂ ਸੰਬੰਧੀ ਖਿਆਲ ਦਸਦੇ ਹਨ ਅਤੇ ਅੰਤਲੀਆਂ ਦੋ ਤੁਕਾਂ "**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ॥ ਸਦਾ**

**ਅਨੰਦਿ ਰਹਹਿ ਦਿਨੁ ਰਾਤੀ, ਗੁਣਵੰਤਿਆ ਪਾਛਾਰੁ॥**" ਵਿਚ ਗੁਰਮਤਿ ਸਿਧਾਂਤ ਦ੍ਰਿੜ ਕਰਵਾਉਂਦੇ ਹਨ।

**ਅਰਥ** :—ਮੁਸਲਮਾਨਾਂ ਨੂੰ ਸ਼ਰਹ ਦੀ ਸਿਫ਼ਤ ਸਭ ਤੋਂ ਵਧੀਕ ਚੰਗੀ ਲਗਦੀ ਹੈ। ਉਹ ਸ਼ਰਹ ਨੂੰ ਪੜ੍ਹ ਪੜ੍ਹ ਕੇ ਇਹ ਵਿਚਾਰ ਕਰਦੇ ਹਨ ਕਿ ਅਸਲ ਬੰਦੇ ਉਹੀ ਹਨ ਜੋ ਖ਼ੁਦਾ ਦੇ ਦੀਦਾਰ ਲਈ ਸ਼ਰਹ ਦੀ ਬੰਦਸ਼ ਵਿਚ ਪੈਂਦੇ ਹਨ।

ਹਿੰਦੂ ਸਲਾਹੁਣ-ਯੋਗ ਬੇਅੰਤ ਪ੍ਰਮੇਸ਼ਰ ਨੂੰ ਸ਼ਾਸਤਰਾਂ ਦੁਆਰਾ ਅਤੇ ਰੂਪ ਦੁਆਰਾ (ਭਾਵ ਮੂਰਤੀਮਾਨ ਕਰਕੇ) ਸਲਾਹੁੰਦੇ ਹਨ। ਉਹ ਤੀਰਥਾਂ ਉਤੇ ਇਸ਼ਨਾਨ ਕਰਦੇ ਹਨ ਤੇ ਮੂਰਤੀਆਂ ਅੱਗੇ ਅਰਚਾ ਪੂਜਾ ਕਰਦੇ ਹਨ ਅਤੇ ਚੰਦਨ ਦੀ ਸੁਗੰਧੀ ਤੇ ਹੋਰ ਸੁਗੰਧੀਆਂ ਵਰਤਦੇ ਹਨ।

ਜਿਤਨੇ ਜੋਗੀ ਹਨ ਉਹ ਅਫੁਰ ਅਵਸਥਾ ਵਿਚ ਸਮਾਧੀ ਲਾਕੇ ਅਲੱਖ ਸ਼ਬਦ ਦੀ ਧੁਨੀ ਦੁਆਰਾ ਕਰਤਾਰ ਦੇ ਨਾਮ ਨੂੰ ਧਿਆਉਂਦੇ ਹਨ। ਉਹਨਾਂ ਅਨੁਸਾਰ ਰੱਬ ਦਾ ਸਰੂਪ ਸੂਖਸ਼ਮ ਹੈ, ਜੋ ਅਸਥੂਲ ਇੰਦਰਿਆਂ ਨਾਲ ਨਹੀਂ ਵੇਖਿਆ ਜਾ ਸਕਦਾ ਤੇ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ ਅਤੇ ਇਹ ਸਾਰਾ ਜਗਤ ਰੂਪ ਆਕਾਰ ਪ੍ਰਭੂ ਦੀ ਕਾਇਆਂ (ਸਰੀਰ) ਦਾ ਹੀ ਹੈ।

ਦਾਨੀ ਮਨੁੱਖਾਂ ਦੇ ਮਨ ਵਿਚ ਦਾਨ ਦੇਣ ਦੇ ਵਿਚਾਰ-ਮਾਤਰ ਨਾਲ ਹੀ ਤਸੱਲੀ ਤੇ ਖ਼ੁਸ਼ੀ ਪੈਦਾ ਹੁੰਦੀ ਹੈ। ਉਹ ਦਾਨ ਦੇ ਦੇ ਕੇ ਨਾਲ ਹੀ ਕਰਤਾਰ ਤੋਂ ਹਜ਼ਾਰ ਗੁਣਾਂ ਵਧੀਕ ਇਵਜ਼ਾਨਾ ਜਾਂ ਦਾਤਾਂ ਮੰਗਦੇ ਹਨ, ਅਤੇ ਜਗਤ ਉਹਨਾਂ ਦੇ ਦਾਨ ਦੀ ਸ਼ੋਭਾ ਕਰਦਾ ਹੈ। ਜਗਤ ਵਿਚ ਬੇਅੰਤ ਚੋਰ, ਯਾਰ, ਝੂਠੇ, ਭੈੜੇ ਅਤੇ ਵਿਕਾਰੀ ਜੀਵ ਭੀ ਹਨ ਜੋ ਪਿਛਲੀ ਕੀਤੀ ਕਮਾਈ ਨੂੰ ਇਥੇ ਹੀ ਖਾ ਮੁਕਾ ਕੇ ਜਗਤ ਤੋਂ ਖਾਲੀ ਹੱਥ ਤੁਰ ਪੈਂਦੇ ਹਨ। ਦੱਸੋ, ਇਨ੍ਹਾਂ ਦਾ ਭੀ ਇਹ ਕੋਈ ਕੰਮ ਹੈ ? ਉਹਨਾਂ ਨੇ ਜਗਤ ਵਿਚ ਆ ਕੇ ਕੀ ਖੱਟਿਆ ?

ਜੱਲ, ਥੱਲ, ਪੁਰੀਆਂ, ਲੋਕਾਂ ਅਤੇ ਬ੍ਰਹਿਮੰਡਾਂ ਦੇ ਜੀਵ, ਅਰ ਦ੍ਰਿਸ਼ਟਮਾਨ ਜਗਤ ਦੇ ਸਭ ਜੀਵ ਜੋ ਕੁਝ ਵੀ ਆਖਦੇ ਹਨ, ਹੇ ਵਾਹਿਗੁਰੂ ! ਤੂੰ ਆਪ ਹੀ ਜਾਣਦਾ ਹੈਂ। ਉਹਨਾਂ ਸਭ ਜੀਵਾਂ ਦੀ ਸੰਭਾਲ ਤੇ ਪਾਲਣਾ ਤੇਰੇ ਜ਼ਿੰਮੇ ਹੀ ਹੈ।

ਹੇ ਨਾਨਕ ! ਰੱਬ ਦੇ ਸੱਚੇ ਭਗਤਾਂ ਨੂੰ ਸਿਰਫ ਪ੍ਰਭੂ ਦੀ ਸਿਫਤ-ਸਲਾਹ ਦੀ ਹੀ ਭੁੱਖ ਹੁੰਦੀ ਹੈ ਅਤੇ ਸੱਚੇ ਪ੍ਰਭੂ ਦਾ ਨਾਮ ਸਿਮਰਨ ਹੀ ਉਹਨਾਂ ਦੇ ਜੀਵਨ ਦਾ ਆਸਰਾ ਹੁੰਦਾ ਹੈ। ਉਹ ਸਦਾ, ਦਿਨ ਰਾਤ ਪ੍ਰਭੂ ਸਿਮਰਨ ਦੇ ਅਨੰਦ ਵਿਚ ਮਗਨ ਰਹਿੰਦੇ ਹਨ ਅਤੇ ਆਪਣੇ ਆਪ ਨੂੰ ਗੁਣਵਾਨਾਂ ਦੇ ਪੈਰਾਂ ਦੀ ਧੂੜ ਹੀ ਸਮਝਦੇ ਹਨ।

**ਮ: ੧॥ ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ॥**
**ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ॥**
**ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ॥**
**ਨਾਨਕ, ਜਿਨਿ ਕਰਤੈ ਕਾਰਣੁ ਕੀਆ, ਸੋ ਜਾਣੈ ਕਰਤਾਰੁ॥ ੨॥**

**ਪਦ ਅਰਥ** :—ਪੇੜੈ—ਵੱਸ। ਕੀਆ—ਕੀਤੀਆਂ, ਬਣਾਈਆਂ। ਜਲਦੀ—ਸੜਦੀ ਹੋਈ। ਝੜਿ ਝੜਿ—ਝੜ ਝੜ ਕੇ। ਪਵਹਿ—ਡਿੱਗਦੇ ਹਨ। ਜਿਨਿ ਕਰਤੈ—ਜਿਸ ਕਰਤਾਰ ਨੇ। ਕਾਰਣੁ—ਜਗਤ ਦੀ ਮਾਇਆ।

**ਭਾਵ ਅਰਥ** :—ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਦਾ ਬੜਾ ਵੱਡਾ ਭੁਲੇਖਾ ਦੂਰ ਕੀਤਾ ਹੈ। ਆਪਣਾ ਕੀਤਾ ਹੋਇਆ ਮੰਦਾ-ਚੰਗਾ ਕੰਮ ਹਰ ਕਿਸੇ ਨੂੰ ਆਪ ਹੀ ਭੋਗਣਾ ਪੈਂਦਾ ਹੈ, ਪਰ ਅੱਡ-ਅੱਡ ਮੱਤਾਂ ਦੇ ਲੋਕਾਂ ਵਿਚ ਇਹ ਵੀਚਾਰ ਹਾਵੀ ਹੈ ਕਿ ਦੇਹਾਂਤ ਮਗਰੋਂ ਸਰੀਰ ਨੂੰ ਬਿਲੇ ਲਾਉਣ ਦੇ ਕਿਸੇ ਖਾਸ ਤਰੀਕੇ ਦਾ ਕੋਈ ਖਾਸ ਆਤਮਕ ਲਾਭ ਜਾਂ ਹਾਨੀ ਹੋ ਸਕਦੀ ਹੈ। ਜਿਵੇਂ ਕਿ ਮੁਸਲਮਾਨਾਂ ਦੇ ਵਿਚਾਰ ਮੁਤਾਬਕ ਮਿਰਤਕ ਸਰੀਰ ਨੂੰ ਧਰਤੀ ਵਿਚ ਦੱਬ ਦੇਣਾ ਬੜਾ ਸ਼ੁੱਭ ਕੰਮ ਹੈ ਅਤੇ ਸਾੜ ਦੇਣਾ ਇੱਕ ਭੈੜਾ ਕੰਮ ਹੈ ਕਿਉਂਕਿ ਮੁਸਲਮਾਨਾਂ ਦਾ ਵਿਸ਼ਵਾਸ ਹੈ ਕਿ ਕਿਆਮਤ ਦੇ ਦਿਨ ਅੱਲਾ ਸਭ ਨੂੰ ਕਬਰਾਂ ਵਿਚੋਂ ਉਠਾ ਕੇ ਉਨ੍ਹਾਂ ਦਾ ਲੇਖਾ ਕਰੇਗਾ ਅਤੇ ਹਜ਼ਰਤ ਮੁਹੰਮਦ ਸਾਹਿਬ ਆਪਣੇ



ਪੈਰੋਕਾਰਾਂ ਦੀ ਗਵਾਹੀ ਦੇਣਗੇ।

ਗੁਰਦੇਵ ਇਕ ਵਜ਼ਨਦਾਰ ਵਿਅੰਗ ਨਾਲ ਫੁਰਮਾਉਂਦੇ ਹਨ ਕਿ ਮਰ ਚੁਕੇ ਮੁਸਲਮਾਨ ਦੀ ਮਿੱਟੀ ਵੀ ਕਈ ਵਾਰ ਘੁਮਿਆਰ ਦੇ ਵੱਸ ਪੈ ਜਾਂਦੀ ਹੈ। (ਕਬਰਾਂ ਦੀ ਮਿੱਟੀ ਚੀਕਣੀ ਹੋਣ ਕਰਕੇ ਘੁਮਿਆਰ ਦੇ ਭਾਂਡਿਆਂ ਆਦਿ ਲਈ ਚੰਗੀ ਹੁੰਦੀ ਹੈ।) ਘੁਮਿਆਰ ਉਸ ਮਿੱਟੀ ਦੇ ਭਾਂਡੇ ਤੇ ਇੱਟਾਂ ਬਣਾਉਂਦਾ ਹੈ। ਉਸ ਸਮੇਂ ਮੁਸਲਮਾਨ ਦੀ ਇਸ ਮਿੱਟੀ ਨੂੰ ਅੱਗ ਵਿਚ ਸੜਨਾ ਪੈ ਹੀ ਜਾਂਦਾ ਹੈ, ਜਿਸ ਤੋਂ ਮੁਸਲਮਾਨੀ ਮੱਤ ਦੇ ਲੋਕ ਪਹਿਲਾਂ ਬੱਚਣਾ ਚਾਹੁੰਦੇ ਸਨ। ਆਵੀ ਵਿਚ ਇਹ ਮਿੱਟੀ ਜਾਣੋ ਸੜਦੀ ਹੋਈ ਕੂਕ ਪੁਕਾਰ ਕਰਦੀ ਹੈ। ਵਿਚਾਰੀ ਸੜ ਸੜ ਕੇ ਰੋਂਦੀ ਹੈ ਜਦੋਂ ਉਸ ਵਿਚੋਂ ਅੰਗਆਰੇ ਝੜ ਝੜ ਕੇ ਡਿਗਦੇ ਹਨ।

ਦਰ ਅਸਲ ਮਿਰਤਕ ਸਰੀਰ ਨੂੰ ਦੱਬਣ ਜਾ ਸਾੜਨ ਨਾਲ ਕੋਈ ਵੀ ਆਤਮਕ ਹਾਨੀ ਜਾਂ ਲਾਭ ਨਹੀਂ ਹੁੰਦਾ। ਹੇ ਨਾਨਕ ! ਜਿਸ ਕਰਤੇ ਨੇ ਸੰਸਾਰ ਦੀ ਮਾਇਆ ਰਚੀ ਹੈ ਉਹ ਜੀਵ ਦੇ ਸਭ ਮੰਦੇ ਚੰਗੇ ਕੀਤੇ ਕੰਮਾਂ ਨੂੰ ਜਾਣਦਾ ਹੈ ਅਤੇ ਉਹਨਾਂ ਅਨੁਸਾਰ ਹੀ ਜੀਵਾਂ ਨੂੰ ਫਲ ਭੋਗਣਾ ਪੈਂਦਾ ਹੈ।

**ਪਉੜੀ॥**

**ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ, ਕਰਿ ਪਰਗਟੁ ਆਖਿ ਸੁਣਾਇਆ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ॥**
**ਉਤਮੁ ਏਹੁ ਬੀਚਾਰੁ ਹੈ, ਜਿਨਿ ਸਚੇ ਸਿਉ ਚਿਤੁ ਲਾਇਆ॥**
**ਜਗ ਜੀਵਨੁ ਦਾਤਾ ਪਾਇਆ॥੬॥**

**ਪਦ ਅਰਥ** :—ਕਿਨੈ—ਕਿਸੇ ਨੇ ਵੀ। ਪਾਇਓ—ਪਾਇਆ, ਪ੍ਰਾਪਤ ਕੀਤਾ। ਰਖਿਓਨੁ—ਉਸ ਨੇ ਰੱਖ ਦਿਤਾ ਹੈ। ਮਿਲਿਐ—ਮਿਲਣ ਨਾਲ, ਮਿਲ ਪਏ। ਜਿਨਿ—ਜਿਸ ਗੁਰੂ ਨੇ। ਚੁਕਾਇਆ—ਦੂਰ ਕਰ ਦਿੱਤਾ ਹੈ। ਜਗਜੀਵਨੁ—ਜਗ ਦਾ ਜੀਵਨ, ਰੱਬ।

**ਭਾਵ ਅਰਥ** :—ਸਤਿਗੁਰੂ ਤੋਂ ਬਿਨਾਂ ਕਿਸੇ ਮਨੁੱਖ ਨੇ ਰੱਬ ਨੂੰ ਨਹੀਂ ਪਾਇਆ। ਇਹ ਸੱਚ ਸਮਝੋ ਕਿ ਸਤਿਗੁਰੂ ਤੋਂ ਬਿਨਾਂ ਕਿਸੇ ਮਨੁੱਖ ਨੇ ਪ੍ਰਮੇਸ਼ਰ ਨੂੰ ਨਹੀਂ ਪ੍ਰਾਪਤ ਕੀਤਾ। ਪ੍ਰਭੂ ਨੇ ਆਪਣਾ ਆਪ ਸਤਿਗੁਰੂ ਵਿਚ ਰਖਿਆ ਹੋਇਆ ਹੈ। ਗੁਰਦੇਵ ਇਸ ਸਚਾਈ ਨੂੰ ਪ੍ਰਗਟ ਤੌਰ ਤੇ ਆਖ ਕੇ ਸੁਣਾ ਰਹੇ ਹਨ। ਜਿਸ ਗੁਰੂ ਨੇ ਅੰਦਰੋਂ ਮਾਇਆ ਦਾ ਮੋਹ ਪੂਰੀ ਤਰ੍ਹਾਂ ਦੂਰ ਕਰ ਦਿੱਤਾ ਹੈ, ਉਸ ਸਤਿਗੁਰੂ ਨੂੰ ਮਿਲਣ ਕਰਕੇ ਮਨੁੱਖ ਮਾਇਕ ਬੰਧਨਾਂ ਤੋਂ ਪੂਰੀ ਤਰ੍ਹਾਂ ਆਜ਼ਾਦ ਹੋ ਜਾਂਦਾ ਹੈ। ਇਹ ਵੀਚਾਰ ਬੜਾ ਉੱਤਮ ਹੈ ਕਿ ਜਿਸ ਮਨੁੱਖ ਨੇ ਸੱਚੇ ਸਤਿਗੁਰੂ ਨਾਲ ਚਿੱਤ ਲਾਇਆ ਹੈ ਉਸ ਨੂੰ ਜੱਗ ਦਾ ਜੀਵਨ ਵਾਹਿਗੁਰੂ ਮਿਲ ਪਇਆ ਹੈ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦ ਬਹੁ ਵਚਨ ਦੇ ਲਖਾਇਕ ਹਨ, ਇਸ ਲਈ ਇਨ੍ਹਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਯੋਗ ਹੈ :—

ਕਰਹਿਂ, ਪਵਹਿਂ, ਨਾਵਹਿਂ, ਮੰਗਹਿਂ, ਚਲਹਿਂ, ਆਖਹਿਂ, ਰਹਹਿਂ, ਸਤੀਆਂ, ਚੋਰਾਂ, ਜਾਰਾਂ, ਕੂੜਿਆਰਾਂ, ਖਾਰਾਬਾਂ, ਐਥਾਊਂ, ਹੋਦਾਂ, ਜੀਆਂ, ਪੁਰੀਆਂ, ਲੋਆਂ, ਆਕਾਰਾਂ, ਭਗਤਾਂ, ਗੁਣਵੰਤਿਆਂ, ਇਟਾਂ, ਕੀਆਂ।

**ਸਲੋਕ, ਮ: ੧॥**

**ਹਉ ਵਿਚਿ ਆਇਆ, ਹਉ ਵਿਚਿ ਗਇਆ॥ ਹਉ ਵਿਚਿ ਜੰਮਿਆ, ਹਉ ਵਿਚਿ ਮੁਆ॥**
**ਹਉ ਵਿਚਿ ਦਿਤਾ, ਹਉ ਵਿਚਿ ਲਇਆ॥ ਹਉ ਵਿਚਿ ਖਟਿਆ, ਹਉ ਵਿਚਿ ਗਇਆ॥**
**ਹਉ ਵਿਚਿ ਸਚਿਆਰੁ ਕੂੜਿਆਰੁ॥ ਹਉ ਵਿਚਿ ਪਾਪ ਪੁੰਨ ਵੀਚਾਰੁ॥**

ਹਉ ਵਿਚਿ ਨਰਕਿ ਸੁਰਗਿ ਅਵਤਾਰੁ॥ ਹਉ ਵਿਚਿ ਹਸੈ, ਹਉ ਵਿਚਿ ਰੋਵੈ॥
ਹਉ ਵਿਚਿ ਭਰੀਐ, ਹਉ ਵਿਚਿ ਧੋਵੈ॥ ਹਉ ਵਿਚਿ ਜਾਤੀ ਜਿਨਸੀ ਖੋਵੈ॥
ਹਉ ਵਿਚਿ ਮੂਰਖੁ, ਹਉ ਵਿਚਿ ਸਿਆਣਾ॥ ਮੋਖ ਮੁਕਤਿ ਕੀ ਸਾਰ ਨ ਜਾਣਾ॥
ਹਉ ਵਿਚਿ ਮਾਇਆ, ਹਉ ਵਿਚਿ ਛਾਇਆ॥ ਹਉਮੈ ਕਰਿ ਕਰਿ ਜੰਤ ਉਪਾਇਆ॥
ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥
ਨਾਨਕ, ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ॥੧॥

**ਪਦ ਅਰਥ** :—ਹਉ—ਰੱਬ ਨਾਲੋਂ ਆਪਣੀ ਵਖਰੀ ਹੋਂਦ ਦਾ ਖਿਆਲ। ਨਰਕਿ ਸੁਰਗਿ ਅਵਤਾਰੁ—ਨਰਕ ਜਾਂ ਸੁਰਗ ਵਿਚ ਪੈਣਾ। ਭਰੀਐ—ਪਾਪਾਂ ਦੀ ਮੈਲ ਨਾਲ ਮਲੀਨ ਹੋ ਜਾਂਦਾ ਹੈ। ਜਾਤੀ ਜਿਨਸੀ—ਜ਼ਾਤ ਪਾਤ। ਸਾਰ—ਸਮਝ। ਛਾਇਆ—ਮਾਇਆ ਦਾ ਸਾਇਆ। ਦਰਿ ਸੂਝੈ—ਰੱਬ ਦਾ ਦਰ ਦਿਸ ਪੈਂਦਾ ਹੈ। ਕਥਿ ਕਥਿ—ਬਿਆਨ ਕਰ ਕਰ ਕੇ। ਲੂਝੈ—ਲੁੱਝਦਾ ਹੈ, ਖਿੱਝਦਾ ਹੈ। ਹੁਕਮੀ—ਰੱਬ ਦੇ ਹੁਕਮ ਅਨੁਸਾਰ। ਵੇਖਹਿ—ਵੇਖਦੇ ਹਨ। ਵੇਖੁ—ਵੇਸ, ਸਰੂਪ।

**ਭਾਵ ਅਰਥ** :—ਹਉਮੈਂ ਅਥਵਾ ਆਪਣੀ ਵਖਰੀ ਹੋਂਦ ਦੇ ਖਿਆਲ ਕਾਰਨ ਹੀ ਜੀਵ ਕਦੀ ਜਗਤ ਵਿਚ ਆਉਂਦਾ ਹੈ ਅਤੇ ਕਦੀ ਜਗਤ ਤੋਂ ਚਲਾ ਜਾਂਦਾ ਹੈ। ਹਉਮੈਂ ਵਿਚ ਹੀ ਉਹ ਜੰਮਦਾ ਤੇ ਮਰਦਾ ਹੈ। ਹਉਮੈਂ ਵਿਚ ਹੀ ਉਹ ਹੋਰਨਾਂ ਨੂੰ ਆਪਣੇ ਕੋਲੋਂ ਕੁੱਝ ਦੇਂਦਾ ਹੈ ਅਤੇ ਹੋਰਨਾਂ ਕੋਲੋਂ ਆਪਣੇ ਲਈ ਕੁੱਝ ਲੈਂਦਾ ਹੈ। ਇਸੇ ਅਹੰਗਤਾ ਭਾਵ ਵਿਚ ਉਹ ਕਦੀ ਖੱਟਦਾ ਅਤੇ ਕਦੀ ਗਵਾਉਂਦਾ ਹੈ।

ਜੀਵ ਦਾ ਸੱਚਾ ਜਾਂ ਝੂਠਾ ਹੋਣਾ ਵੀ ਹਉਮੈ ਵਿਚ ਹੀ ਹੈ। ਇਸੇ ਹਉਮੈ ਕਾਰਣ ਉਹ ਪਾਪਾਂ ਤੇ ਪੁੰਨਾਂ ਦੀ ਵਿਚਾਰ ਵਿਚ ਪੈਂਦਾ ਹੈ ਤੇ ਆਪਣੇ ਆਪ ਨੂੰ ਕਦੇ ਨਰਕ, ਕਦੇ ਸੁਰਗ ਵਿਚ ਮਹਿਸੂਸ ਕਰਦਾ ਹੈ।

ਜੀਵ ਹਉਮੈ ਵਿਚ ਕਦੀ ਹਸਦਾ ਤੇ ਕਦੀ ਰੋਂਦਾ ਹੈ ਅਤੇ ਕਦੀ ਉਸਦਾ ਮਨ ਪਾਪਾਂ ਦੀ ਮੈਲ ਨਾਲ ਭਰ ਜਾਂਦਾ ਹੈ ਅਤੇ ਕਦੀ ਉਹ ਆਪਣੇ ਉੱਦਮ ਨਾਲ ਉਸ ਮੈਲ ਨੂੰ ਧੋ ਵੀ ਲੈਂਦਾ ਹੈ। ਹਉਮੈ ਵਿਚ ਜੀਵ ਜ਼ਾਤ ਪਾਤ ਦੇ ਖਿਆਲ ਵਿਚ ਫਸ ਕੇ ਆਪਣਾ ਆਪ ਗਵਾ ਲੈਂਦਾ ਹੈ।

ਹਉਮੈ ਵਿਚ ਹੀ ਜੀਵ ਮੂਰਖ ਜਾਂ ਸਿਆਣਾ ਬਣਦਾ ਹੈ। ਇਸ ਅਹੰਗਤਾ ਭਾਵ ਕਾਰਣ ਜੀਵ ਨੂੰ ਮਾਇਆ ਤੋਂ ਮੁਕਤੀ ਦੀ ਸਮਝ ਨਹੀਂ ਆਉਂਦੀ। ਹਉਮੈ ਵਿਚ ਹੀ ਉਹ ਮਾਇਆ ਮਾਇਆ ਕੂਕਦਾ ਫਿਰਦਾ ਹੈ ਜਿਸ ਕਰਕੇ ਹਉਮੈ ਵਿਚ ਹੀ ਉਹ ਮਾਇਆ ਦਾ ਸਾਇਆ ਜਾਂ ਪ੍ਰਭਾਵ ਕਬੂਲਦਾ ਹੈ। ਰਬ ਤੋਂ ਵਿਛੜਿਆ ਰਹਿ ਕੇ ਜੀਵ ਮੁੜ ਮੁੜ ਪੈਦਾ ਹੁੰਦਾ ਹੈ।

ਜੇ ਹਉਮੈ ਦੀ ਅਸਲੀਅਤ ਜੀਵ ਨੂੰ ਸਮਝ ਆ ਜਾਏ ਭਾਵ ਜੀਵ ਨੂੰ ਇਹ ਸਮਝ ਆ ਜਾਏ ਕਿ ਮੈਂ ਰਬ ਨਾਲੋਂ ਟੁਟਿਆ ਪਿਆ ਹਾਂ ਤਾਂ ਉਸਨੂੰ ਪ੍ਰਭੂ ਦਾ ਦਰ ਦਿੱਸ ਪੈਂਦਾ ਹੈ। ਨਹੀਂ ਤਾਂ ਜਦ ਤੀਕ ਉਹ ਹਉਮੈ ਬਾਰੇ ਸਹੀ ਗਿਆਨ ਤੋਂ ਸਖਣਾ ਹੈ ਤਦ ਤੀਕ ਕੇਵਲ ਗਿਆਨ ਦੀਆਂ ਗੱਲਾਂ ਕਰ ਕਰ ਕੇ ਖਿੱਝਦਾ ਰਹਿੰਦਾ ਹੈ।

ਹੇ ਨਾਨਕ ! ਜੀਵ ਜਿਹੋ ਜਿਹਾ ਵੇਖਦੇ ਹਨ ਉਹੋ ਜਿਹਾ ਉਹਨਾਂ ਦਾ ਸਰੂਪ ਬਣ ਜਾਂਦਾ ਹੈ। ਭਾਵ ਜਿਸ ਜਿਸ ਨਿਯਤ ਨਾਲ ਦੂਜੇ ਮਨੁੱਖਾਂ ਨਾਲ ਵਰਤਦੇ ਹਨ, ਉਸੇ ਤਰ੍ਹਾਂ ਅੰਦਰ ਸੰਸਕਾਰ ਇਕੱਠੇ ਹੋ ਕੇ ਉਹੋ ਜਿਹਾ ਉਹਨਾਂ ਦਾ ਆਪਣਾ ਵਖਰਾ ਮਾਨਸਕ ਸਰੂਪ ਬਣ ਜਾਂਦਾ ਹੈ, ਉਹੋ ਜਿਹੀ ਉਹਨਾਂ ਦੀ ਵਖਰੀ ਹਸਤੀ ਬਣ ਜਾਂਦੀ ਹੈ, ਉਹੋ ਜਿਹੀ ਉਹਨਾਂ ਦੀ 'ਹਉਂ' ਬਣ ਜਾਂਦੀ ਹੈ, ਪਰ ਇਹ 'ਹਉਮੈ' ਦਾ ਲੇਖ ਭੀ ਰੱਬ ਦੇ ਹੁਕਮ ਵਿਚ ਹੀ ਲਿਖਿਆ ਜਾਂਦਾ ਹੈ।

ਰੱਬ ਦਾ ਇਕ ਅਜਿਹਾ ਨਿਯਮ ਬੱਝਾ ਹੋਇਆ ਹੈ ਕਿ ਹਰੇਕ ਮਨੁੱਖ ਦੇ ਆਪਣੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਉਸ ਦੇ ਦੁਆਲੇ ਆਪਣੇ ਹੀ ਇਹਨਾਂ ਸੰਸਕਾਰਾਂ ਦਾ ਜਾਲ ਤਣਿਆ ਜਾਂਦਾ ਹੈ। ਉਸ ਰੱਬੀ ਨਿਯਮ ਦੀ ਰਾਹੀਂ ਮਨੁੱਖ ਦੀ ਆਪਣੀ ਇਕ ਵੱਖਰੀ ਸੁਆਰਥੀ ਹਸਤੀ ਬਣ ਜਾਂਦੀ ਹੈ।

ਮਹਲਾ ੨॥ ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ॥



ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ॥
ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ॥
ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ॥ ੨॥

**ਪਦ ਅਰਥ** :—ਜਾਤਿ—ਕੁਦਰਤੀ ਸੁਭਾਉ, ਲੱਛਣ। ਹਉਮੈ ਕਰਮ—ਹਉਮੈ ਵਾਲੇ ਕੰਮ। ਏਈ—ਇਹੋ ਹੀ (ਕਰਮ)। ਪਾਹਿ—ਪਾਂਦੇ ਹਨ। ਕਿਤੁ ਸੰਜਮਿ—ਕਿਸ ਜੁਗਤੀ ਨਾਲ। ਪਇਐ ਕਿਰਤਿ—ਪਈ ਹੋਈ ਕਿਰਤ ਅਨੁਸਾਰ। ਫਿਰਾਹਿ—ਫਿਰਾਏ ਜਾਂਦੇ ਹਨ। ਦੀਰਘੁ—ਵਡਾ। ਇਸੁ ਮਾਹਿ—ਇਸ ਵਿਚ, ਇਸਦਾ।

**ਭਾਵ ਅਰਥ** :—ਹਉਮੈ ਦਾ ਲਛਣ ਹੀ ਇਹੋ ਹੈ ਕਿ ਜੀਵ ਹਉਮੈ ਵਾਲੇ ਹੀ ਕਰਮ ਕਮਾਉਂਦੇ ਹਨ। ਹਉਮੈ ਦੇ ਬੰਧਨ ਵੀ ਇਹੋ ਹਨ ਕਿ ਜੀਵ ਬਾਰ ਬਾਰ ਜੂਨੀਆਂ ਵਿਚ ਭਵਾਏ ਜਾਂਦੇ ਹਨ।

ਸਵਾਲ ਪੈਦਾ ਹੁੰਦਾ ਹੈ ਕਿ ਹਉਮੈ ਕਿਥੋਂ ਪੈਦਾ ਹੁੰਦੀ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦੀ ਹੈ ? ਇਸ ਗਲ ਦਾ ਉੱਤਰ ਇਹ ਹੈ, "ਹਉਮੈ ਵਾਹਿਗੁਰੂ ਦੇ ਹੁਕਮ ਅਨੁਸਾਰ ਹੀ ਪੈਦਾ ਹੁੰਦੀ ਹੈ ਅਤੇ ਜੀਵ ਪਿਛਲੇ ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਅਨੁਸਾਰ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਵਲ ਦੌੜਦੇ ਹਨ, ਜਿਸ ਨਾਲ ਉਹਨਾਂ ਦੀ ਪਹਿਲੀ ਸਖਸ਼ੀਅਤ ਕਾਇਮ ਹੋ ਕੇ ਪੱਕ ਜਾਂਦੀ ਹੈ।"

ਹਉਮੈ ਇੱਕ ਲੰਮਾ ਜਾਂ ਚੋਖਾ ਚਿਰ ਰਹਿਣ ਵਾਲਾ ਰੋਗ ਹੈ ਪਰ ਇਸ ਰੋਗ ਦਾ ਇਲਾਜ ਵੀ ਹੈ। ਜੇਕਰ ਵਾਹਿਗੁਰੂ ਆਪਣੀ ਕਿਰਪਾ ਕਰੇ ਤਾਂ ਜੀਵ ਗੁਰੂ ਦੇ ਉਪਦੇਸ਼ ਨੂੰ ਕਮਾਉਣ ਲੱਗ ਜਾਂਦੇ ਹਨ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੇ ਲੋਕੋ ! ਸੁਣੋ, ਗੁਰੂ ਦਾ ਉਪਦੇਸ਼ ਕਮਾਉਣ ਦੀ ਜੁਗਤੀ ਨਾਲ ਹਉਮੈ ਦੇ ਦੁੱਖ ਦੂਰ ਹੋ ਜਾਂਦੇ ਹਨ।

ਪਉੜੀ॥

ਸੇਵ ਕੀਤੀ ਸੰਤੋਖੀਈ, ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ, ਨਿਤ ਦੇਵਹਿ ਚੜਹਿ ਸਵਾਇਆ॥
ਵਡਿਆਈ ਵਡਾ ਪਾਇਆ॥੭॥

**ਪਦ ਅਰਥ** :—ਸੰਤੋਖੀਈ—ਸੰਤੋਖੀਆਂ ਨੇ। ਸਚੋ ਸਚੁ—ਨਿਰੋਲ ਸਚ (ਪ੍ਰਭੂ)। ਮੰਦੈ—ਮੰਦੇ ਥਾਂ ਤੇ। ਸੁਕ੍ਰਿਤੁ—ਭਲਾ ਕੰਮ। ਧਰਮੁ ਕਮਾਇਆ—ਧਰਮ ਦੀ ਕਮਾਈ ਕੀਤੀ ਹੈ। ਬਖਸੀਸੀ—ਬਖਸ਼ਸ਼ ਕਰਨ ਵਾਲਾ। ਬੰਧਨਾ—ਜੰਜਾਲ। ਅਗਲਾ—ਬਹੁਤਾ ਵਡਾ। ਦੇਵਹਿ—ਦੇਂਦਾ ਹੈਂ। ਚੜਹਿ—ਚੜ੍ਹਦੇ ਰਹਿੰਦੇ ਹਨ, ਵਧਦੇ ਰਹਿੰਦੇ ਹਨ। ਸਵਾਇਆ—ਬਹੁਤ। ਵਡਿਆਈ—ਜੱਸ ਕਰਕੇ, ਵਡਿਆਈ ਕਰਕੇ।

**ਭਾਵ ਅਰਥ** :—ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਸੰਤੋਖੀ ਭਗਤਾਂ ਦੀ ਉੱਚੀ ਰਹਿਣੀ ਬਾਰੇ ਚਾਨਣਾ ਪਾਇਆ ਹੈ। ਸਬਰ ਸੰਤੋਖ ਵਿਚ ਰਹਿਣ ਵਾਲੇ ਸਤਿ ਪੁਰਸ਼ਾਂ ਨੇ ਹੀ ਵਾਹਿਗੁਰੂ ਦੀ ਸੱਚੀ ਸੇਵਾ ਕੀਤੀ ਹੈ। ਇਹ ਉਹੀ ਭਗਤ ਹਨ ਜਿਹਨਾਂ ਨੇ ਕੇਵਲ ਸਦਾ-ਥਿਰ ਸੱਚੇ ਪ੍ਰਭੂ ਨੂੰ ਧਿਆਇਆ ਹੈ। ਉਹ ਕਦੀ ਵੀ ਮੰਦੇ ਪਾਸੇ ਪੈਰ ਨਹੀਂ ਰਖਦੇ ਭਾਵ ਮਾੜੇ ਕੰਮ ਦੇ ਨੇੜੇ ਨਹੀਂ ਜਾਂਦੇ ਅਤੇ ਸਦਾ ਹੀ ਚੰਗੇ ਕੰਮ ਕਰਕੇ ਧਰਮ ਅਨੁਸਾਰ ਆਪਣਾ ਜੀਵਨ ਨਿਬਾਹੁੰਦੇ ਹਨ। ਅਜਿਹੇ ਧਰਮੀ ਪੁਰਖਾਂ

ਨੇ ਸੰਸਾਰਕ ਮੋਹ ਮਾਇਆ ਦੇ ਬੰਧਨਾਂ ਨੂੰ ਤੋੜ ਦਿਤਾ ਹੈ ਅਤੇ ਉਹ ਲੋੜ ਅਨੁਸਾਰ ਥੋੜਾ ਅੰਨ ਪਾਣੀ ਛਕਦੇ ਹਨ। (ਭਾਵ ਖਾਣ ਪੀਣ ਚਸਕੇ ਦੀ ਖਾਤਰ ਨਹੀਂ, ਸਰੀਰਕ ਨਿਰਬਾਹ ਵਾਸਤੇ ਹੈ)। ਹੇ ਪ੍ਰਮੇਸ਼ਰ ! ਤੂੰ ਬਹੁਤ ਬਖਸ਼ਸ਼ਾਂ ਕਰਨ ਵਾਲਾ ਹੈਂ। ਨਿੱਤ ਦਾਤਾਂ ਦੇਂਦਾ ਹੈਂ ਅਤੇ ਇਹ ਦਾਤਾਂ ਦੇਣ ਵਾਲਾ ਸਿਲਸਿਲਾ ਵਧਦਾ ਜਾਂਦਾ ਹੈ। ਇਸ ਤਰ੍ਹਾਂ ਰੱਬ ਦੀਆਂ ਵਡਿਆਈਆਂ ਕਰਕੇ ਜਾਂ ਜੱਸ ਗਾ ਗਾ ਕੇ, ਸੰਤੋਖੀ ਪੁਰਸ਼ਾਂ ਨੇ ਵੱਡੇ ਪ੍ਰਮੇਸ਼ਰ ਨੂੰ ਪਾ ਲਿਆ ਹੈ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਯੋਗ ਹੈ :

ਹਉਂ, ਜੰਮਿਆਂ, ਦੁਨੀਆਂ, ਕਿਥੋਂ, ਵੇਖਹਿਂ, ਕਮਾਹਿਂ, ਪਾਹਿਂ, ਫਿਰਾਹਿਂ, ਮਾਹਿਂ, ਜਾਹਿਂ, ਦੇਵਹਿਂ, ਚੜਹਿਂ।

**ਸਲੋਕ, ਮ: ੧ ॥**

**ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ ॥**
**ਦੀਪਾਂ, ਲੋਆਂ, ਮੰਡਲਾਂ, ਖੰਡਾਂ ਵਰਭੰਡਾਂਹ ॥**
**ਅੰਡਜ, ਜੇਰਜ, ਉਤਭੁਜਾਂ, ਖਾਣੀ ਸੇਤਜਾਂਹ ॥**
**ਸੋ ਮਿਤਿ ਜਾਣੈ ਨਾਨਕਾ, ਸਰਾਂ ਮੇਰਾਂ ਜੰਤਾਹ ॥**
**ਨਾਨਕ, ਜੰਤ ਉਪਾਇਕੈ, ਸੰਮਾਲੇ ਸਭਨਾਹ ॥**
**ਜਿਨਿ ਕਰਤੈ ਕਰਣਾ ਕੀਆ, ਚਿੰਤਾ ਭਿ ਕਰਣੀ ਤਾਹ ॥**
**ਸੋ ਕਰਤਾ ਚਿੰਤਾ ਕਰੇ, ਜਿਨਿ ਉਪਾਇਆ ਜਗੁ।**
**ਤਿਸੁ ਜੋਹਾਰੀ ਸੁਅਸਤਿ ਤਿਸੁ, ਤਿਸੁ ਦੀਬਾਣੁ ਅਭਗੁ ॥**
**ਨਾਨਕ, ਸਚੇ ਨਾਮ ਬਿਨੁ, ਕਿਆ ਟਿਕਾ ਕਿਆ ਤਗੁ ॥ ੧ ॥**

**ਪਦ ਅਰਥ** :—ਪੁਰਖਾਂ—ਮਨੁੱਖਾਂ। ਬਿਰਖਾਂ—ਰੁੱਖਾਂ। ਤੀਰਥਾਂ—ਪਵਿੱਤਰ ਸਮਝੇ ਜਾਣ ਵਾਲੇ ਅਸਥਾਨਾਂ। ਤਟਾਂ—ਨਦੀਆਂ ਦੇ ਕਿਨਾਰੇ। ਮੇਘਾਂ—ਬਦਲਾਂ। ਲੋਆਂ—ਲੋਕਾਂ, ਸਧਾਰਨ ਤੌਰ ਤੇ ਹਿੰਦੂ ਮਤ ਨੇ ਤਿੰਨ ਲੋਕ, ਸੁਰਗ, ਪ੍ਰਿਥਵੀ ਅਤੇ ਪਾਤਾਲ ਗਿਣੇ ਹਨ ਪਰ ਇਸਲਾਮੀ ਮਤ ਅਨੁਸਾਰ ਇਸ ਤੋਂ ਵਧੇਰੇ ਗਿਣਤੀ ਚੌਦਾਂ ਭੀ ਕੀਤੀ ਗਈ ਹੈ। ਸੱਤ ਧਰਤੀ ਤੋਂ ਉਤਾਂਹ ਅਤੇ ਸੱਤ ਲੋਕ ਧਰਤੀ ਦੇ ਹੇਠਲੇ ਪਾਸੇ। ਗੁਰਮਤਿ ਅਨੁਸਾਰ ਲੋਕਾਂ ਦੀ ਗਿਣਤੀ ਹੋ ਹੀ ਨਹੀਂ ਸਕਦੀ। "**ਕੇਤੇ ਲੋਅ ਲੋਅ ਆਕਾਰ ॥**" ਮੰਡਲ—ਕੁਝ ਇਕ ਗਰੈਹਾਂ ਦਾ ਇਕੱਠ। ਖੰਡ—ਧਰਤੀ ਦਾ ਇਕ ਹਿੱਸਾ। ਵਰਭੰਡ—ਬ੍ਰਹਿਮੰਡ, ਸ੍ਰਿਸ਼ਟੀ। ਅੰਡਜ—ਅੰਡਿਆਂ ਤੋਂ ਪੈਦਾ ਹੋਣ ਵਾਲੇ ਪੰਛੀ, ਮੱਛੀ, ਸੱਪ, ਆਦਿ ਜੀਵ। ਜੇਰਜ—ਜਿਉਰ (ਝਿੱਲੀ ਨੂੰ ਪਾੜ ਕੇ) ਤੋਂ ਪੈਦਾ ਹੋਣ ਵਾਲੇ ਜੀਵ ਪਸ਼ੂ, ਮਨੁੱਖ ਆਦਿ। ਉਤਭੁਜ—ਧਰਤੀ ਵਿਚੋਂ ਉਗਣ ਵਾਲੇ, ਰੁੱਖ ਬੂਟੇ ਆਦਿ। ਸੇਤਜ—ਪਸੀਨੇ ਤੋਂ ਪੈਦਾ ਹੋਣ ਵਾਲੇ ਜੂੰਆਂ, ਆਦਿ ਜੀਵ। ਖਾਣੀ—ਸ੍ਰਿਸ਼ਟੀ ਦੀ ਉਤਪਤੀ ਦੇ ਤਰੀਕੇ। ਸੋ—ਉਹ। ਮਿਤਿ—ਅੰਦਾਜ਼ਾ, ਮਿਣਤੀ। ਸਰਾਂ—ਸਰੋਵਰਾਂ ਦੀ। ਮੇਰਾਂ—ਮੇਰੂ ਵਰਗੇ ਪਰਬਤਾਂ ਦੀ। ਜੰਤਾਹ—ਜੀਵਾਂ ਦੀ। ਸੰਮਾਲੇ—ਸੰਭਾਲੇ। ਜਿਨਿ ਕਰਤੈ—ਜਿਸ ਕਰਤਾਰ ਨੇ। ਕਰਣਾ—ਸ੍ਰਿਸ਼ਟੀ। ਤਾਹ—ਉਸ ਨੇ। ਜੋਹਾਰੀ—ਮੈਂ ਪ੍ਰਣਾਮ ਕਰਦਾ ਹਾਂ, ਸਦਕੇ ਜਾਂਦਾ ਹਾਂ। ਸੁਅਸਤਿ—ਜੈ ਹੋਵੇ, ਸਦਾ ਅਟੱਲ ਰਹੇ। ਤਿਸੁ—ਉਸ ਪ੍ਰਭੂ ਦੀ। ਦੀਬਾਣੁ—ਦਰਬਾਰ। ਅਭਗੁ—ਨਾਸ-ਰਹਿਤ। ਕਿਆ ਟਿਕਾ ਕਿਆ ਤਗੁ—ਕੀ ਟਿਕਾ ਤੇ ਕੀ ਜਨੇਊ ? ਭਾਵ ਇਹ ਬਾਹਰਲੇ ਵਿਖਾਵੇ ਦੇ ਚਿੰਨ ਵਿਅਰਥ ਹਨ।

**ਭਾਵ ਅਰਥ** :—ਇਸ ਸਲੋਕ ਵਿਚ ਗੁਰਦੇਵ ਦਰਸਾਉਂਦੇ ਹਨ ਕਿ ਵਾਹਿਗੁਰੂ ਨੇ ਬੇਅੰਤ ਜੀਵਾਂ ਵਾਲੀ ਸ੍ਰਿਸ਼ਟੀ ਬਣਾਈ ਹੈ ਤੇ ਉਹ ਸਭ ਜੀਵਾਂ ਦੀ ਆਪ ਹੀ ਦੇਖ ਭਾਲ ਕਰ ਰਿਹਾ ਹੈ। ਤਿਲਕ ਜਨੇਊ ਆਦਿ ਰਸਮਾਂ ਵਾਲੀ ਪੂਜਾ ਦੀ ਥਾਂ ਪ੍ਰਭੂ ਦਾ ਸੱਚਾ ਸਿਮਰਨ ਹੀ ਇਕ ਮਾਤਰ ਧਰਮ ਦਾ ਰਸਤਾ ਹੈ।



ਗੁਰਦੇਵ ਫੁਰਮਾਉਂਦੇ ਹਨ ਕਿ ਸ੍ਰਿਸ਼ਟੀ ਵਿਚ ਵਾਹਿਗੁਰੂ ਵਲੋਂ ਪੈਦਾ ਕੀਤੇ ਗਏ ਅਨੇਕਾਂ ਮਨੁੱਖਾਂ, ਰੁੱਖਾਂ, ਤੀਰਥਾਂ, ਤੱਟਾਂ, ਬਦਲਾਂ, ਖੇਤਾਂ, ਦੀਪਾਂ, ਲੋਕਾਂ, ਮੰਡਲਾਂ, ਖੰਡਾਂ, ਬ੍ਰਹਿਮੰਡਾਂ ਅਤੇ ਅੰਡਜ, ਜੇਰਜ, ਉਤਭੁਜ ਅਰ ਸੇਤਜ ਆਦਿ ਖਾਣੀਆਂ ਦੇ ਬੇਅੰਤ ਜੀਵਾਂ ਅਰ ਸਰੋਵਰਾਂ ਜਾਂ ਸਮੁੰਦਰਾਂ ਤੇ ਮੇਰੂ ਵਰਗੇ ਪਰਬਤਾਂ ਵਿਚ ਵੱਸ ਰਹੇ ਸਮੂਹ ਜੀਵ ਜੰਤਾਂ ਦੀ ਗਿਣਤੀ-ਮਿਣਤੀ ਕੇਵਲ ਪ੍ਰਮੇਸ਼ਰ ਆਪ ਹੀ ਜਾਣਦਾ ਹੈ ਅਰਥਾਤ ਉਪਰੋਕਤ ਚੀਜ਼ਾਂ ਬੜੀ ਭਾਰੀ ਗਿਣਤੀ ਵਿਚ ਪ੍ਰਭੂ ਨੇ ਸ੍ਰਿਸ਼ਟੀ ਵਿਚ ਪੈਦਾ ਕੀਤੀਆਂ ਹਨ।

ਹੇ ਨਾਨਕ ! ਇਤਨੇ ਬੇਅੰਤ ਜੀਅ-ਜੰਤ ਪੈਦਾ ਕਰਕੇ ਵਾਹਿਗੁਰੂ ਸਭ ਦੀ ਸੰਭਾਲ ਪ੍ਰਤਿ-ਪਾਲਣਾ ਭੀ ਆਪ ਹੀ ਕਰ ਰਿਹਾ ਹੈ। ਜਿਸ ਕਰਤਾਰ ਨੇ ਇਹ ਸਾਰੀ ਸ੍ਰਿਸ਼ਟੀ ਰਚੀ ਹੈ, ਇਸ ਦੀ ਪ੍ਰਤਿਪਾਲਣਾ ਦਾ ਫਿਕਰ ਭੀ ਉਸੇ ਨੂੰ ਹੀ ਹੈ। ਜਿਸ ਕਰਤਾਰ ਨੇ ਸਾਰਾ ਜਗਤ ਬਣਾਇਆ ਹੈ, ਉਹ ਹੀ ਇਸ ਦੇ ਪਾਲਣ ਦਾ ਭੀ ਖਿਆਲ ਰਖਦਾ ਹੈ। ਮੈਂ ਉਸੇ ਕਰਤਾਰ ਨੂੰ ਨਮਸਕਾਰ ਕਰਦਾ ਹਾਂ ਤੇ ਉਸੇ ਦੀ ਜੈ-ਜੈਕਾਰ ਆਖਦਾ ਹਾਂ। ਭਾਵ ਉਸੇ ਦੀ ਸਿਫਤ ਸਲਾਹ ਕਰਦਾ ਹਾਂ। ਉਸ ਪ੍ਰਭੂ ਦਾ ਦਰਬਾਰ ਨਾਸ-ਰਹਿਤ ਅਰ ਸਦਾ ਕਾਇਮ ਰਹਿਣ ਵਾਲਾ ਹੈ। ਹੇ ਨਾਨਕ ! ਅਜਿਹੇ ਸਦਾ ਥਿਰ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਤਿਲਕ ਜਨੇਊ ਆਦਿਕ ਬਾਹਰਲੇ ਵਿਖਾਵੇ ਦੇ ਚਿਨ੍ਹ ਜਾਂ ਭੇਖ ਕਿਸੇ ਅਰਥ ਨਹੀਂ।

**ਮ: ੧ ॥ ਲਖ ਨੇਕੀਆ ਚੰਗਿਆਈਆ, ਲਖ ਪੁੰਨਾ ਪਰਵਾਣੁ ॥**
**ਲਖ ਤਪ ਉਪਰਿ ਤੀਰਥਾਂ, ਸਹਜ ਜੋਗ ਬੇਬਾਣ ॥**
**ਲਖ ਸੂਰਤਣ ਸੰਗਰਾਮ, ਰਣ ਮਹਿ ਛੁਟਹਿ ਪਰਾਣ ॥**
**ਲਖ ਸੁਰਤੀ ਲਖ ਗਿਆਨ ਧਿਆਨ, ਪੜੀਅਹਿ ਪਾਠ ਪੁਰਾਣ ॥**
**ਜਿਨਿ ਕਰਤੈ ਕਰਣਾ ਕੀਆ, ਲਿਖਿਆ ਆਵਣ ਜਾਣੁ ॥**
**ਨਾਨਕ, ਮਤੀ ਮਿਥਿਆ, ਕਰਮੁ ਸਚਾ ਨੀਸਾਣੁ ॥ ੨ ॥**

**ਪਦ ਅਰਥ** :—ਪੁੰਨਾ—ਪੁੰਨ ਦਾਨ ਵਾਲੇ ਕਰਮ। ਪਰਵਾਣੁ—ਕਬੂਲ। ਸਹਜ—ਸੁਭਾਵਕ। ਜੋਗ—ਯੋਗ ਦੇ ਅਭਿਆਸ। ਬੇਬਾਣ—ਜੰਗਲਾਂ ਵਿਚ। ਸੂਰਤਣ—ਸੂਰਮਤਾ। ਸੰਗਰਾਮ—ਜੁੱਧ। ਰਣ ਮਹਿ—ਮੈਦਾਨੇ ਜੰਗ ਵਿਚ। ਛੁਟਹਿ ਪ੍ਰਾਣ—ਪ੍ਰਾਣ ਨਿਕਲ ਜਾਣ। ਸੁਰਤੀ—ਧਿਆਨ, ਕਿਸੇ ਵਿਸ਼ੇਸ਼ ਵਸਤੂ ਉਤੇ ਧਿਆਨ ਜੋੜਨਾ। ਪੜੀਅਹਿ—ਪੜ੍ਹੇ ਜਾਣ। ਪਾਠ ਪੁਰਾਣ—ਪੁਰਾਣਾਂ ਦੇ ਪਾਠ। ਆਵਣ ਜਾਣ—ਜੀਵਾਂ ਦਾ ਜੰਮਣਾ ਮਰਨਾ। ਮਤੀ—ਮੱਤਾਂ। ਮਿਥਿਆ—ਵਿਅਰਥ। ਕਰਮੁ—ਬਖਸ਼ਸ਼। ਨੀਸਾਣੁ—ਪਰਵਾਨਾ, ਰਾਹਦਾਰੀ।

**ਭਾਵ ਅਰਥ** :—ਇਸ ਸਲੋਕ ਵਿਚ ਸੰਸਾਰਕ ਜੀਵਾਂ ਵਲੋਂ ਪਰਮਾਰਥ ਲਈ ਕੀਤੀਆਂ ਜਾ ਰਹੀਆਂ ਸਭ ਸਿਆਣਪਾਂ ਤੇ ਵਿਧੀਆਂ ਨੂੰ ਨਿਰੱਰਥਕ ਦਸ ਕੇ ਕੇਵਲ ਮਾਤਰ ਵਾਹਿਗੁਰੂ ਦੀ ਮਿਹਰ ਜਾਂ ਬਖਸ਼ਸ਼ ਹਾਸਲ ਕਰਨ ਨੂੰ ਆਪਣੇ ਜੀਵਨ ਦਾ ਨਿਸ਼ਾਨਾ ਬਣਾਉਣ ਦੀ ਸਿਖਿਆ ਦਿਤੀ ਗਈ ਹੈ।

ਭਾਵੇਂ ਲੱਖਾਂ ਹੀ ਨੇਕੀ ਦੇ ਅਤੇ ਭਲੇ ਦੇ ਕੰਮ ਕੀਤੇ ਜਾਣ, ਲੱਖਾਂ ਹੀ ਸੰਸਾਰੀ ਲੋਕਾਂ ਦੁਆਰਾ ਮੰਨੇ ਹੋਏ ਧਰਮ ਦੇ ਪੁੰਨ ਦਾਨ ਦੇ ਕੰਮ ਕੀਤੇ ਜਾਣ, ਤੀਰਥਾਂ ਉਤੇ ਜਾਕੇ ਲੱਖਾਂ ਹੀ ਤਪ ਕੀਤੇ ਜਾਣ, ਜੰਗਲਾਂ ਵਿਚ ਜਾ ਕੇ, ਸੁੰਨ-ਸਮਾਧੀ ਲਾ ਕੇ, ਲੱਖਾਂ ਹੀ ਜੋਗ-ਸਾਧਨ ਕੀਤੇ ਜਾਣ, ਰਣ ਭੂਮੀਆਂ ਵਿਚ ਜਾ ਕੇ ਲਖਾਂ ਹੀ ਬਹਾਦਰੀ ਦੇ ਕਾਰਨਾਮੇ ਕੀਤੇ ਜਾਣ, ਜੰਗ ਵਿਚ ਹੀ ਵੈਰੀ ਦੇ ਸਨਮੁਖ ਹੋ ਕੇ ਜਾਨ ਦੇ ਦਿਤੀ ਜਾਏ, ਲੱਖਾਂ ਤਰੀਕਿਆਂ ਨਾਲ ਸੁਰਤ ਪਕਾਈ ਜਾਏ, ਗਿਆਨ ਚਰਚਾ ਕੀਤੀ ਜਾਵੇ ਅਤੇ ਮਨ ਨੂੰ ਟਿਕਾਉਣ ਜੋੜਨ ਦੇ ਲੱਖਾਂ ਜਤਨ ਕੀਤੇ ਜਾਣ, ਪੁਰਾਣਾਂ ਆਦਿ ਧਰਮ ਪੁਸਤਕਾਂ ਦੇ ਲੱਖਾਂ ਹੀ ਪਾਠ ਕੀਤੇ ਜਾਣ, ਪਰ ਹੇ ਨਾਨਕ ! ਇਹ ਸਭ ਸਿਆਣਪਾਂ ਕਿਸੇ ਕੰਮ ਨਹੀਂ।

**ਉਸ ਦੀ ਦਰਗਾਹ ਵਿਚ ਕਬੂਲ ਪੈਣ ਵਾਸਤੇ ਉਸ ਕਰਤਾਰ ਦੀ ਮਿਹਰ ਹੀ ਸੱਚਾ ਪਰਵਾਨਾ ਹੈ**

ਜਿਸ ਨੇ ਸਾਰੀ ਸ੍ਰਿਸ਼ਟੀ ਰਚੀ ਹੈ ਅਤੇ ਜੀਵਾਂ ਦਾ ਜੰਮਣਾ ਮਰਨਾ ਨੀਯਤ ਕੀਤਾ ਹੈ।

**ਪਉੜੀ ॥**

**ਸਚਾ ਸਾਹਿਬੁ ਏਕੁ ਤੂੰ, ਜਿਨਿ ਸਚੋ ਸਚੁ ਵਰਤਾਇਆ ॥**
**ਜਿਸੁ ਤੂੰ ਦੇਹਿ, ਤਿਸੁ ਮਿਲੈ ਸਚੁ, ਤਾ ਤਿਨ੍ਹੀ ਸਚੁ ਕਮਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ, ਜਿਨ੍ ਕੈ ਹਿਰਦੈ ਸਚੁ ਵਸਾਇਆ ॥**
**ਮੂਰਖ ਸਚੁ ਨ ਜਾਣਨੀ, ਮਨਮੁਖੀ ਜਨਮੁ ਗਵਾਇਆ ॥**
**ਵਿਚਿ ਦੁਨੀਆ ਕਾਹੇ ਆਇਆ ॥ ੮ ॥**

**ਪਦ ਅਰਥ** :—ਏਕੁ ਤੂੰ—ਕੇਵਲ ਇਕ ਤੂੰ। ਵਰਤਾਇਆ—ਵਰਤਾਰਾ ਕੀਤਾ ਹੈ। ਦੇਹਿ—ਦੇਂਦਾ ਹੈਂ। ਤਿਨ੍ਹੀ—ਉਹਨਾਂ ਨੇ। ਮਨਮੁਖੀ—ਮਨਮੁਖਾਂ ਨੇ। ਕਾਹੇ ਆਇਆ—ਕਿਉਂ ਆਏ, ਕਿਉਂ ਜਨਮੇ ?

**ਭਾਵ ਅਰਥ** : ਗੁਰਦੇਵ ਫੁਰਮਾਉਂਦੇ ਹਨ ਕਿ ਹੇ ਪ੍ਰਮੇਸ਼ਰ ! ਸਦਾ-ਥਿਰ ਰਹਿਣ ਵਾਲੀ ਕੇਵਲ ਤੂੰ ਹੀ ਇਕੋ ਇਕ ਹਸਤੀ ਹੈਂ ਅਤੇ ਤੂੰ ਆਪ ਹੀ ਆਪਣਾ ਸਦਾ-ਥਿਰ ਰਹਿਣ ਵਾਲਾ ਹੁਕਮ ਭਾਵ ਨਿਰੋਲ ਸੱਚ ਸਾਰੇ ਸੰਸਾਰ ਵਿਚ ਵਰਤਾ ਦਿਤਾ ਹੈ, ਹੇ ਪ੍ਰਭੂ ! ਜਿਸ ਉਤੇ ਤੂੰ ਆਪਣੀ ਮਿਹਰ ਕਰਦਾ ਹੈਂ ਉਸਨੂੰ ਸੱਚਾ ਗਿਆਨ ਬਖਸ਼ਦਾ ਹੈਂ ਤੇ ਇਸ ਗਿਆਨ ਸਦਕਾ ਉਹ ਸੱਚ-ਧਰਮ ਦੀ ਕਮਾਈ ਕਰਦਾ ਹੈ। ਸਤਿਗੁਰੂ ਦੇ ਮਿਲਣ ਨਾਲ ਹੀ ਜੀਵਾਂ ਨੂੰ ਸੱਚ-ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਉਹਨਾਂ ਦੇ ਹਿਰਦੇ ਵਿਚ ਨਿਰੋਲ ਸੱਚਾ ਗਿਆਨ ਟਿਕਾ ਦੇਂਦਾ ਹੈ। ਪਰ ਮੂਰਖ ਲੋਕ ਗੁਰੂ ਦੇ ਸੱਚੇ ਗਿਆਨ ਨੂੰ ਨਹੀਂ ਜਾਣਦੇ, ਇਹਨਾਂ ਮੂਰਖਾਂ ਨੇ ਮਨ ਦੇ ਮਗਰ ਲੱਗ ਕੇ ਅਮੋਲਕ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ। ਦਸੋ ਅਜਿਹੇ ਮਨਮੁਖ ਸੰਸਾਰ ਵਿਚ ਕਿਉਂ ਜਨਮੇ ? ਭਾਵ ਉਹਨਾਂ ਦਾ ਮਨੁੱਖਾ ਜਨਮ ਹੀ ਵਿਅਰਥ ਜਾਂਦਾ ਹੈ।

**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦ ਬਿੰਦੇ ਸਹਿਤ ਉਚਾਰਨੇ ਚਾਹੀਦੇ ਹਨ :
ਸੇਤਜਾਂਹ, ਜੰਤਾਂਹ, ਤਾਂਹ, ਮਹਿੰ, ਛੁਟਹਿੰ, ਦੇਹਿੰ, ਪੜੀਅਹਿੰ, ਨੇਕੀਆਂ, ਚੰਗਿਆਈਆਂ, ਦੁਨੀਆਂ, ਸੁਰਤੀਂ, ਮਤੀਂ, ਮਨਮੁਖੀਂ।

**ਸਲੋਕ, ਮ: ੧ ॥**

**ਪੜਿ ਪੜਿ ਗਡੀ ਲਦੀਅਹਿ, ਪੜਿ ਪੜਿ ਭਰੀਅਹਿ ਸਾਥ ॥**
**ਪੜਿ ਪੜਿ ਬੇੜੀ ਪਾਈਐ, ਪੜਿ ਪੜਿ ਗਡੀਅਹਿ ਖਾਤ ॥**
**ਪੜੀਅਹਿ ਜੇਤੇ ਬਰਸ ਬਰਸ, ਪੜੀਅਹਿ ਜੇਤੇ ਮਾਸ ॥**
**ਪੜੀਐ ਜੇਤੀ ਆਰਜਾ, ਪੜੀਅਹਿ ਜੇਤੇ ਸਾਸ ॥**
**ਨਾਨਕ, ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ ॥ ੧ ॥**

**ਪਦ ਅਰਥ** : ਗਡੀ—ਗਡੀਆਂ। ਲਦੀਅਹਿ—ਲਦੀਆਂ ਜਾਣ। ਭਰਅਹਿ—ਭਰੇ ਜਾਣ। ਸਾਥ—ਬਲਦਾਂ ਊਠਾਂ ਆਦਿ ਦੇ ਕਾਫ਼ਲੇ। ਬੇੜੀ ਪਾਈਐ—ਬੇੜੀ ਵਿਚ ਪਾ ਦੇਈਏ। ਖਾਤ—ਟੋਏ, ਖਾਤੇ। ਜੇਤੇ—ਜਿਤਨੇ। ਬਰਸ ਬਰਸ—ਕਈ ਸਾਲ। ਮਾਸ—ਮਹੀਨੇ। ਆਰਜਾ—ਉਮਰ। ਸਾਸ—ਸੁਆਸ। ਲੇਖੈ—ਰੱਬੀ ਲੇਖੇ ਵਿਚ, ਰੱਬੀ ਪਰਵਾਨਗੀ ਵਿਚ। ਇਕ ਗਲ— ਇੱਕ ਰੱਬੀ ਜੱਸ ਦੀ ਗੱਲ। ਹੋਰੁ—ਉਦਮ। ਝਖਣਾ—ਝਾਖ ਝਖਣਾ, ਝੱਖਾਂ ਮਾਰਨੀਆਂ।

**ਭਾਵ ਅਰਥ** : ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਪ੍ਰਮੇਸ਼ਰ ਪ੍ਰਾਪਤੀ ਲਈ ਇਕੋ ਇਕ ਸਾਧਨ ਪ੍ਰਭੂ ਦਾ ਨਾਮ ਸਿਮਰਨ ਦਸਦੇ ਹਨ। ਨਾਮ ਸਿਮਰਨ ਤੋਂ ਖੁੰਝਕੇ ਕੇਵਲ ਬਹੁਤੀ ਪੜ੍ਹਾਈ-ਲਿਖਾਈ ਕਰਨੀ ਹਉਮੈਂ ਵਿਚ ਝੱਖਾਂ ਮਾਰਨ ਜਾਂ ਭਟਕਣ-ਤ੍ਰੱਲ ਹੀ ਹੈ। ਸਤਿਗੁਰਾਂ ਦੇ ਸਮੇਂ ਸਮਾਜ



ਵਿਚ ਕਈ [illegible] ਸਨ, ਜਿਹਨਾਂ ਨੇ ਅਨੇਕਾਂ ਗ੍ਰੰਥਾਂ ਦੇ ਘੋਟੇ ਲਾ ਰਖੇ ਸਨ, ਪਰ ਨਾ ਤੇ ਉਹਨਾਂ ਦੇ ਮਨ ਵਿਚ ਪ੍ਰਭੂ-ਪਿਆਰ ਸੀ ਤੇ ਨਾ ਉੱਚਾ ਇਖਲਾਕ। ਅਜਿਹੀ ਪੜ੍ਹਾਈ-ਲਿਖਾਈ ਉਹਨਾਂ ਵਿਚ ਹੰਕਾਰ ਦਾ ਵਾਧਾ ਕਰਦੀ ਸੀ ਤੇ ਉਹਨਾਂ ਦਾ ਆਤਮਕ ਜੀਵਨ ਇਸ ਹੰਕਾਰ ਕਾਰਨ ਬਰਬਾਦ ਹੋ ਜਾਂਦਾ ਸੀ।

ਗੁਰਦੇਵ ਫੁਰਮਾਉਂਦੇ ਹਨ ਕਿ ਜੇ ਇਤਨੀਆਂ ਜ਼ਿਆਦਾ ਧਾਰਮਿਕ ਪੁਸਤਕਾਂ ਪੜ੍ਹ ਲਈਆਂ ਜਾਣ ਕਿ ਪੜ੍ਹੀਆਂ ਹੋਈਆਂ ਉਹਨਾਂ ਪੁਸਤਕਾਂ ਨਾਲ ਗੱਡੀਆਂ ਦੀਆਂ ਗੱਡੀਆਂ ਲਦੀਆਂ ਜਾ ਸਕਣ, ਜਾਂ ਉਹਨਾਂ ਪੁਸਤਕਾਂ ਨਾਲ ਊਠਾਂ ਬਲਦਾਂ ਦੇ ਕਾਫ਼ਲੇ ਭਰੇ ਜਾਣ, ਜਾਂ ਇਹਨਾਂ ਪੁਸਤਕਾਂ ਨਾਲ ਬੇੜੀ ਭਰ ਦਈਏ, ਜਾਂ ਫਿਰ ਇਹਨਾਂ ਨਾਲ ਡੂੰਘੇ ਟੋਏ ਭਾਵ ਤਹਿਖਾਨੇ ਵੀ ਭਰ ਦੇਈਏ, ਤਾਂ ਭੀ ਕੇਵਲ ਇਸ ਪੁਸਤਕ-ਪਾਠ ਦਾ ਕੋਈ ਆਤਮਕ ਲਾਭ ਨਹੀਂ ਹੋ ਸਕਦਾ। ਜੀਵਨ ਦੇ ਬਰਸਾਂ ਦੇ ਬਰਸ ਪੜ੍ਹਨ ਵਿਚ ਹੀ ਗੁਜ਼ਾਰੇ ਜਾਣ, ਮਹੀਨਿਆਂ ਬੱਧੀ ਪੜ੍ਹੀ ਜਾਈਏ, ਸਾਰੀ ਉਮਰ ਤੇ ਉਮਰ ਦੇ ਸਾਰੇ ਦੇ ਸਾਰੇ ਸੁਆਸ ਹੀ ਜੇ ਪੜ੍ਹਦੇ ਰਹੀਏ, ਤਾਂ ਭੀ ਆਤਮਿਕ ਜੀਵਨ ਵਿਚ ਇਸਦਾ ਕੋਈ ਲਾਭ ਨਹੀਂ। ਹੇ ਨਾਨਕ ! ਰੱਬੀ ਲੇਖੇ ਵਿਚ ਤਾਂ ਇਕੋ ਰੱਬ ਦੇ ਜੱਸ ਕਰਨ ਦੀ ਗੱਲ ਹੀ ਪਰਵਾਨ ਹੈ ਅਤੇ ਕਿਤਾਬਾਂ ਪੜ੍ਹੇ ਜਾਣ ਵਿਚ ਅੱਤ ਚੁਕਣ ਨਾਲ ਮਨੁੱਖੀ ਮਨ ਵਿਚ ਕੇਵਲ ਹੰਕਾਰ ਦਾ ਵਾਧਾ ਹੀ ਹੁੰਦਾ ਹੈ ਅਤੇ ਅਜਿਹੇ ਪੁਰਖ ਇਸ ਹਉਮੈ ਵਿਚ ਸਾਰਾ ਜੀਵਨ ਵਿਅਰਥ ਝਖਾਂ ਮਾਰਕੇ ਗਵਾ ਲੈਂਦੇ ਹਨ।

**ਮ: ੧ ॥ ਲਿਖਿ ਲਿਖਿ ਪੜਿਆ ॥ ਤੇਤਾ ਕੜਿਆ ॥**
**ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥**
**ਬਹੁ ਭੇਖ ਕੀਆ, ਦੇਹੀ ਦੁਖੁ ਦੀਆ ॥ ਸਹੁ ਵੇ ਜੀਆ, ਅਪਣਾ ਕੀਆ ॥**
**ਅੰਨੁ ਨ ਖਾਇਆ, ਸਾਦੁ ਗਵਾਇਆ ॥ ਬਹੁ ਦੁਖੁ ਪਾਇਆ, ਦੂਜਾ ਭਾਇਆ ॥**
**ਬਸਤ੍ਰ ਨ ਪਹਿਰੈ ॥ ਅਹਿਨਿਸਿ ਕਹਰੈ ॥**
**ਮੋਨਿ ਵਿਗੂਤਾ ॥ ਕਿਉ ਜਾਗੈ, ਗੁਰ ਬਿਨੁ ਸੂਤਾ ॥**
**ਪਗ ਉਪੇਤਾਣਾ ॥ ਅਪਣਾ ਕੀਆ ਕਮਾਣਾ ॥**
**ਅਲੁ ਮਲੁ ਖਾਈ, ਸਿਰ ਛਾਈ ਪਾਈ ॥ ਮੂਰਖਿ ਅੰਧੈ, ਪਤਿ ਗਵਾਈ ॥**
**ਵਿਣੁ ਨਾਵੈ, ਕਿਛੁ ਥਾਇ ਨ ਪਾਈ ॥**
**ਰਹੈ ਬੇਬਾਣੀ, ਮੜੀ ਮਸਾਣੀ ॥ ਅੰਧੁ ਨ ਜਾਣੈ, ਫਿਰਿ ਪਛੁਤਾਣੀ ॥**
**ਸਤਿਗੁਰ ਭੇਟੇ, ਸੋ ਸੁਖੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥**
**ਨਾਨਕ, ਨਦਰਿ ਕਰੇ ਸੋ ਪਾਏ ॥**
**ਆਸ ਅੰਦੇਸੇ ਤੇ ਨਿਹਕੇਵਲੁ, ਹਉਮੈ ਸਬਦਿ ਜਲਾਏ ॥੨॥**

**ਪਦ ਅਰਥ** : ਲਿਖਿ ਲਿਖਿ ਪੜਿਆ—ਜਿਤਨਾ ਜ਼ਿਆਦਾ ਲਿਖਦਾ ਪੜ੍ਹਦਾ ਹੈ। ਤੇਤਾ—ਉਤਨਾ ਜ਼ਿਆਦਾ। ਕੜਿਆ—ਖਪਿਆ, ਸੜਿਆ, ਕੜ੍ਹਿਆ। ਤੇਤੋ—ਉਤਨਾ ਹੀ। ਲਵਿਆ—ਲਉਂ ਲਉਂ ਕਰਦਾ ਹੈ, ਬਹੁਤਾ ਬੋਲਦਾ ਹੈ। ਭੇਖ—ਵੇਸ, ਪਖੰਡ। ਦੇਹੀ—ਸਰੀਰ। ਸਹੁ ਵੇ ਜੀਆ—ਹੇ ਜੀਵ, ਸਹਾਰ। ਕੀਆ—ਕੀਤਾ ਹੋਇਆ। ਸਾਦੁ—ਸੁਆਦ। ਦੂਜਾ—ਨਾਮ ਤੋਂ ਬਿਨਾਂ ਹੋਰ, ਕੋਝੀ ਹੋਰ ਰਸਤਾ। ਭਾਇਆ—ਚੰਗਾ ਲਗਾ। ਪਹਿਰੈ—ਪਾਉਂਦਾ, ਪਹਿਨਦਾ। ਅਹਿ—ਦਿਨ। ਨਿਸਿ—ਰਾਤ। ਕਹਰੈ—ਦੁਖ ਸਹਾਰਦਾ ਹੈ। ਮੋਨਿ—ਚੁੱਪ ਵਿਚ ਮੋਨ ਵਿਚ। ਵਿਗੂਤਾ—ਕੁਰਾਹੇ ਪਿਆ ਹੋਇਆ ਹੈ।

ਛਾਈ—ਸੁਆਹ। ਮੂਰਖਿ—ਮੂਰਖ ਨੇ। ਪਤਿ—ਇੱਜ਼ਤ। ਥਾਇ ਨ ਪਾਈ—ਲੇਖੇ ਵਿਚ ਨਹੀਂ ਪੈਂਦੀ, ਕਬੂਲ ਨਹੀਂ ਪੈਂਦੀ। ਬੇਬਾਣੀ—ਜੰਗਲਾਂ ਵਿਚ। ਅੰਧੁ—ਮੂਰਖ ਮਨੁੱਖ। ਫਿਰ ਪਛੁਤਾਣੀ—ਫਿਰ ਪਛਤਾਉਂਦਾ ਹੈ। ਭੇਟੇ—ਪਰਸੇਗਾ, ਮਿਲੇਗਾ। ਮੰਨਿ—ਮਨ ਵਿਚ। ਆਸ—ਖ਼ਾਹਿਸ਼ਾਂ। ਅੰਦੇਸੇ—ਚਿੰਤਾ, ਤੌਖਲਾ। ਤੇ—ਤੋਂ। ਨਿਹ ਕੇਵਲ—ਨਿਰਲੇਪ, ਅਛੋਹ। ਸਬਦਿ—ਗੁਰੂ ਸ਼ਬਦ ਰਾਹੀਂ। ਜਲਾਏ—ਸਾੜਦਾ ਹੈ।

**ਭਾਵ ਅਰਥ** : ਇਸ ਸਲੋਕ ਰਾਹੀਂ ਗੁਰੂ ਨਾਨਕ ਦੇਵ ਜੀ ਇਹ ਗਲ ਸਮਝਾਉਂਦੇ ਹਨ ਕਿ ਸੱਚਾ ਸੁੱਖ ਕੇਵਲ ਸਤਿਗੁਰੂ ਤੋਂ ਮਿਲ ਸਕਦਾ ਹੈ, ਕਿਉਂਕਿ ਸਤਿਗੁਰੂ ਦੀ ਸਿਖਿਆ ਰਾਹੀਂ ਪ੍ਰਭੂ ਦਾ ਨਾਮ ਮਨ ਵਿਚ ਵੱਸ ਜਾਂਦਾ ਹੈ ਜੋ ਸਭ ਸੁੱਖਾਂ ਦਾ ਸੋਮਾ ਹੈ ਪਰ ਮਨ ਦੇ ਮਗਰ ਲੱਗ ਕੇ ਮਨੁੱਖ ਅਨੇਕਾਂ ਹੋਰ ਨਿਰੱਰਥਕ ਸਾਧਨ ਵਰਤ ਕੇ ਖੁਆਰ ਹੁੰਦਾ ਹੈ।

ਗੁਰਦੇਵ ਫ਼ੁਰਮਾਉਂਦੇ ਹਨ ਕਿ ਮਨੁੱਖ ਜਿਤਨਾ ਜ਼ਿਆਦਾ ਪੜ੍ਹ-ਲਿਖ ਜਾਂਦਾ ਹੈ, ਉਤਨਾ ਹੀ ਜ਼ਿਆਦਾ ਉਸਦਾ ਮਨ ਤੌਖਲਿਆਂ ਵਿਚ ਫੌਸਕੇ ਖਪਦਾ ਸੜਦਾ ਰਹਿੰਦਾ ਹੈ। ਕਿਉਂਕਿ ਉਸ ਨੂੰ ਆਪਣੀ ਵਿਦਵਤਾ ਦਾ ਮਾਣ ਹੰਕਾਰ ਹੋ ਜਾਂਦਾ ਹੈ। ਜਿਤਨੇ ਜ਼ਿਆਦਾ ਤੀਰਥਾਂ ਦੀ ਯਾਤਰਾ ਮਨੁੱਖ ਕਰਦਾ ਹੈ, ਉਹ ਉਤਨਾ ਜ਼ਿਆਦਾ ਕਾਂ ਦੀ ਤਰ੍ਹਾਂ ਲਉਂ ਲਉਂ ਕਰਦਾ ਹੈ, ਭਾਵ ਥਾਂ ਥਾਂ ਕਹਿੰਦਾ ਫਿਰਦਾ ਹੈ ਕਿ-ਮੈਂ ਫਲਾਣੇ ਫਲਾਣੇ ਤੀਰਥਾਂ ਦੀ ਯਾਤਰਾ ਕਰ ਆਇਆ ਹਾਂ। ਜੇ ਕਿਸੇ ਨੇ ਲੋਕਾਂ ਨੂੰ ਪਤਿਆਉਣ ਲਈ ਸਾਧੂਆਂ ਵਾਲੇ ਕਈ ਭੇਸ ਧਾਰਨ ਕੀਤੇ ਹੋਏ ਹਨ ਅਤੇ ਆਪਣੇ ਸਰੀਰ ਨੂੰ ਤਪਾਂ ਆਦਿ ਦੁਆਰਾ ਦੁਖ ਦੇ ਰਿਹਾ ਹੈ ਤਾਂ ਅਜਿਹੇ ਮਨੁੱਖ ਨੂੰ ਇਹੀ ਕਹਿਣਾ ਬਣਦਾ ਹੈ ਕਿ ਹੇ ਪ੍ਰਾਣੀ ! ਹੁਣ ਤੂੰ ਆਪਣੇ ਕੀਤੇ ਦਾ ਫਲ ਭੋਗ ਅਤੇ ਦੁਖ ਸਹਾਰ।

ਜੇ ਕਿਸੇ ਮਨੁੱਖ ਨੇ ਨਾਮ ਸਿਮਰਨ ਨੂੰ ਛੱਡ, ਅੰਨ ਨਾ ਖਾਣ ਦੇ ਸਾਧਨ ਨੂੰ ਅਪਣਾਇਆ ਹੋਇਆ ਹੈ ਤਾਂ ਗੁਰਦੇਵ ਫ਼ੁਰਮਾਉਂਦੇ ਹਨ ਕਿ ਅੰਨ ਆਦਿ ਨਾ ਖਾ ਕੇ ਅਜਿਹੇ ਮਨੁੱਖ ਨੇ ਆਪਣੀ ਜ਼ਿੰਦਗੀ ਨੂੰ ਨੀਰਸ ਬਣਾਇਆ ਹੋਇਆ ਹੈ। ਨਾਮ ਸਿਮਰਨ ਦੀ ਥਾਂ ਇਸਨੂੰ ਹੋਰ ਹੀ ਕੰਮ ਚੰਗਾ ਲਗਿਆ ਹੈ, ਜਿਸ ਕਾਰਨ ਇਸਨੇ ਬਹੁਤ ਦੁੱਖ ਪ੍ਰਾਪਤ ਕੀਤਾ ਹੈ ਤੇ ਆਪਣਾ ਮਨ ਖਪਾਇਆ ਹੋਇਆ ਹੈ। ਜੇ ਕੋਈ ਬਸਤਰ ਨਹੀਂ ਪਹਿਨਦਾ ਤਾਂ ਐਵੇਂ ਦਿਨ ਰਾਤ ਦੁਖ ਸਹਾਰ ਰਿਹਾ ਹੈ। ਜੇ ਕੋਈ ਮੋਨ ਧਾਰੀ ਬਣ ਬੈਠਾ ਹੈ ਤਾਂ ਉਹ ਠੀਕ ਰਾਹ ਤੋਂ ਖੁੰਝਿਆ ਹੋਇਆ ਖੁਆਰ ਹੋ ਰਿਹਾ ਹੈ, ਐਸਾ ਮਨੁੱਖ ਸਮਝੋ, ਆਤਮਕ ਤੌਰ ਤੇ ਸੁੱਤਾ ਪਿਆ ਹੈ, ਉਹ ਗੁਰੂ ਦੇ ਗਿਆਨ ਤੋਂ ਬਿਨਾਂ ਕਿਵੇਂ ਜਾਗ ਸਕਦਾ ਹੈ।

ਜੇ ਕੋਈ ਪੈਰਾਂ ਤੋਂ ਨੰਗਾ ਰਹਿੰਦਾ ਹੈ ਤਾਂ ਉਹ ਵੀ ਆਪਣਾ ਕੀਤਾ ਭੁਗਤ ਰਿਹਾ ਹੈ। ਜੇ ਕੋਈ ਸਾਫ ਸੁਥਰਾ (ਸੁਅੱਛ) ਭੋਜਨ ਛੱਡ ਕੇ ਅਘੋਰੀ ਸਾਧੂਆਂ ਵਾਂਗ ਗੰਦ ਮੰਦ (ਵਿਸ਼ਟਾ) ਖਾਂਦਾ ਹੈ ਅਤੇ ਆਪਣੇ ਸਿਰ ਵਿਚ ਸੁਆਹ ਪਾਕੇ ਰਖਦਾ ਹੈ ਤਾਂ ਇਉਂ ਕਰਨ ਨਾਲ ਉਸ ਅਗਿਆਨੀ ਮੂਰਖ ਨੇ ਆਪਣੀ ਪਤ ਗਵਾ ਲਈ ਹੈ। ਕਿਉਂਕਿ ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਗੱਲ ਕਬੂਲ ਨਹੀਂ ਪੈਂਦੀ।

ਜੇ ਕੋਈ ਜੰਗਲਾਂ ਉਜਾੜਾਂ ਵਿਚ ਜਾਂ ਮੜੀਆਂ ਮਸਾਣਾਂ ਵਿਚ ਜਾ ਕੇ ਰਹਿੰਦਾ ਹੈ ਤਾਂ ਉਹ ਮੂਰਖ ਮਨੁੱਖ ਰੱਬ ਦਾ ਸੱਚਾ ਰਾਹ ਜਾਣਦਾ ਹੀ ਨਹੀਂ ਅਤੇ ਅੰਤ ਸਮਾਂ ਬੀਤ ਜਾਣ ਤੇ ਮਗਰੋਂ ਪਛਤਾਉਂਦਾ ਹੈ।

ਜਿਸ ਮਨੁੱਖ ਨੂੰ ਸੱਚਾ ਗੁਰੂ ਮਿਲ ਪਵੇ ਉਹ ਹੀ ਅਸਲੀ ਸੁਖ ਮਾਣਦਾ ਹੈ। ਗੁਰੂ ਦੇ ਮਿਲਾਪ ਦੀ ਬਖਸ਼ਸ਼ ਸਦਕਾ ਉਹ ਆਪਣੇ ਮਨ ਵਿਚ ਰੱਬ ਦਾ ਨਾਮ ਟਿਕਾਉਂਦਾ ਹੈ। ਹੇ ਨਾਨਕ ! ਇਹ ਦਾਤ ਵੀ ਉਹੋ ਮਨੁੱਖ ਪ੍ਰਾਪਤ ਕਰਦਾ ਹੈ, ਜਿਸ ਉਤੇ ਪ੍ਰਮਾਤਮਾ ਮਿਹਰ ਦੀ ਨਜ਼ਰ ਕਰਦਾ ਹੈ। ਐਸਾ ਮਨੁੱਖ ਸੰਸਾਰਕ ਖ਼ਾਹਿਸ਼ਾਂ ਤੇ ਚਿੰਤਾ ਫਿਕਰਾਂ ਤੋਂ ਨਿਰਲੇਪ ਹੋ ਕੇ ਆਪਣੀ ਹਉਮੈ ਨੂੰ ਗੁਰੂ ਦੇ ਸ਼ਬਦ ਦੀ ਕਮਾਈ ਦੁਆਰਾ ਸਾੜ ਦਿੰਦਾ ਹੈ।

**ਪਉੜੀ ॥**

**ਭਗਤ, ਤੇਰੈ ਮਨਿ ਭਾਵਦੇ, ਦਰਿ ਸੋਹਨਿ ਕੀਰਤਿ ਗਾਵਦੇ ॥**
**ਨਾਨਕ, ਕਰਮਾ ਬਾਹਰੇ, ਦਰਿ ਢੋਅ ਨ ਲਹਨ੍ਹੀ ਧਾਵਦੇ ॥**



**ਇਕਿ ਮੂਲੁ ਨ ਬੁਝਨ੍ਹਿ ਆਪਣਾ, ਅਣਹੋਦਾ ਆਪੁ ਗਣਾਇਦੇ ॥**
**ਹਉ ਢਾਢੀਕਾ ਨੀਚ ਜਾਤਿ, ਹੋਰਿ ਉਤਮ ਜਾਤਿ ਸਦਾਇਦੇ ॥**
**ਤਿਨ੍ਹ ਮੰਗਾ ਜਿ ਤੁਝੈ ਧਿਆਇਦੇ ॥੯॥**

**ਪਦ ਅਰਥ** : ਤੇਰੈ ਮਨਿ—ਤੇਰੇ ਮਨ ਵਿਚ। ਦਰਿ—ਤੇਰੇ ਦਰ ਤੇ। ਕੀਰਤਿ—ਜੱਸ। ਕਰਮਾ ਬਾਹਰੇ—ਬਖਸ਼ਸ਼ ਹੀਣ, ਕਰਮਹੀਣ। ਢੋਅ—ਆਸਰਾ, ਢੋਈ। ਲਹਨੀ—ਲੈਂਦੇ। ਧਾਂਵਦੇ—ਭਟਕਦੇ ਫਿਰਦੇ ਹਨ। ਮੂਲ—ਮੁੱਢ, ਜੜ, ਪ੍ਰਭੂ। ਅਣਹੋਂਦਾ—ਐਵੇਂ ਹੀ, ਬਿਨਾ ਹੋਣ ਦੇ ਹੀ। ਆਪੁ—ਆਪਣੇ ਆਪ ਨੂੰ। ਗਣਾਇਦੇ—ਵੱਡਾ ਗਿਣਦੇ ਹਨ। ਢਾਢੀਕਾ—ਮਾੜਾ ਜਿਹਾ ਢਾਢੀ। ਨੀਚ ਜਾਤਿ—ਨੀਵੀਂ ਜਾਤ ਵਾਲਾ। ਹੋਰਿ—ਹੋਰ ਲੋਕ। ਉਤਮ ਜਾਤਿ—ਉੱਚੀ ਜਾਤ ਵਾਲੇ। ਸੁਣਾਇਦੇ—ਅਖਵਾਂਦੇ ਹਨ। ਤਿਨ—ਉਹਨਾਂ ਨੂੰ, ਉਹਨਾਂ ਦੀ ਸੰਗਤ। ਮੰਗ—ਮੰਗਦਾ ਹਾਂ।

**ਭਾਵ ਅਰਥ** : ਇਸ ਪਉੜੀ ਵਿਚ ਗੁਰਦੇਵ ਨਾਮ ਸਿਮਰਨ ਕਰਨ ਵਾਲੇ ਭਗਤਾਂ ਅਤੇ ਪ੍ਰਭੂ ਨੂੰ ਨਾ ਮੰਨਣ ਵਾਲੇ ਹੰਕਾਰੀਆਂ ਬਾਰੇ ਕੁਝ ਵਿਚਾਰ ਰਖਦੇ ਹਨ।

ਹੇ ਪ੍ਰਭੂ ! ਤੈਨੂੰ ਆਪਣੇ ਮਨ ਵਿਚ ਭਗਤ ਲੋਕ ਪਿਆਰੇ ਲਗਦੇ ਹਨ। ਜੋ ਤੇਰਾ ਜੱਸ ਗਾਉਂਦੇ ਹਨ ਅਤੇ ਤੇਰੇ ਦਰ ਤੇ ਸੋਭਦੇ ਹਨ। ਹੇ ਨਾਨਕ ! ਬਖਸ਼ਸ਼ ਹੀਣੇ ਮਨੁੱਖ ਪ੍ਰਭੂ ਦੇ ਦਰ ਤੇ ਕੋਈ ਥਾਂ ਪ੍ਰਾਪਤ ਨਹੀਂ ਕਰਦੇ ਅਤੇ ਸਾਰਾ ਜੀਵਨ ਭੰਬਲ ਭੂਸਿਆਂ ਵਿਚ ਵਿਅਰਥ ਭਟਕਦੇ ਰਹਿੰਦੇ ਹਨ। ਕਈ ਬੰਦੇ ਆਪਣੇ ਮੂਲ ਪ੍ਰਭੂ ਨੂੰ ਨਹੀਂ ਪਛਾਣਦੇ ਅਤੇ ਐਵੇਂ ਹੀ ਆਪਣੇ ਆਪ ਨੂੰ ਵੱਡਾ ਗਿਣਦੇ ਹਨ। ਹੇ ਪ੍ਰਮੇਸ਼ਰ ! ਮੈਂ ਨੀਵੀਂ ਜ਼ਾਤ ਦਾ ਤੇਰਾ ਇਕ ਮਾੜਾ ਜਿਹਾ ਢਾਢੀ ਹਾਂ, ਹੋਰ ਲੋਕ ਆਪਣੇ ਆਪ ਨੂੰ ਉੱਚੀ ਜ਼ਾਤ ਦਾ ਅਖਵਾਉਂਦੇ ਹਨ। ਮੈਂ ਤਾਂ ਉਹਨਾਂ ਭਗਤਾਂ ਦੀ ਸੰਗਤ ਮੰਗਦਾ ਹਾਂ ਜੋ ਤੈਨੂੰ ਸਿਮਰਦੇ ਹਨ।

**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਯੋਗ ਹੈ :— ਲਦੀਅਹਿਂ, ਭਰੀਅਹਿਂ, ਗਡੀਅਹਿਂ, ਪੜੀਅਹਿਂ, ਗਡੀਂ, ਥਾਇਂ, ਬੇਬਾਣੀਂ, ਮਸਾਣੀਂ, ਭਾਂਵਦੇ, ਗ਼ਾਂਵਦੇ, ਧਾਂਵਦੇ, ਗਣਾਂਇਂਦੇ, ਸਦਾਂਇਂਦੇ, ਮੰਗਾਂ।

**ਸਲੋਕ, ਮ: ੧**

**ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰੁ।**
**ਕੂੜੁ ਮੰਡਪ, ਕੂੜੁ ਮਾੜੀ, ਕੂੜੁ ਬੈਸਣਹਾਰੁ ॥**
**ਕੂੜੁ ਸੁਇਨਾ, ਕੂੜੁ ਰੁਪਾ, ਕੂੜੁ ਪੈਨ੍ਹਣਹਾਰੁ ॥**
**ਕੂੜੁ ਕਾਇਆ, ਕੂੜੁ ਕਪੜੁ, ਕੂੜੁ ਰੂਪੁ ਅਪਾਰੁ ॥**
**ਕੂੜੁ ਮੀਆ, ਕੂੜੁ ਬੀਬੀ, ਖਪਿ ਹੋਏ ਖਾਰੁ ॥**
**ਕੂੜਿ ਕੂੜੈ ਨੇਹੁ ਲਗਾ, ਵਿਸਰਿਆ ਕਰਤਾਰੁ ॥**
**ਕਿਸੁ ਨਾਲਿ ਕੀਚੈ ਦੋਸਤੀ, ਸਭੁ ਜਗੁ ਚਲਣਹਾਰੁ ॥**
**ਕੂੜੁ ਮਿਠਾ, ਕੂੜੁ ਮਾਖਿਉ, ਕੂੜੁ ਡੋਬੇ ਪੂਰੁ ॥**
**ਨਾਨਕ ਵਖਾਣੈ ਬੇਨਤੀ, ਤੁਧੁ ਬਾਝੁ ਕੂੜੋ ਕੂੜੁ ॥ ੧ ॥**

**ਪਦ ਅਰਥ** : ਕੂੜੁ—ਛਲ, ਭਰਮ, ਨਾਸ਼ਵੰਤ। ਮੰਡਪ—ਸ਼ਾਮਿਆਨੇ। ਮਾੜੀ—ਮਹਲ। ਬੈਸਣਹਾਰੁ—ਬੈਠਣ ਵਾਲਾ। ਸੁਇਨਾ—ਸੋਨਾ। ਰੁਪਾ—ਚਾਂਦੀ। ਪੈਨਣਹਾਰੁ—ਪਾਉਣ ਵਾਲਾ। ਕਾਇਆ—ਸਰੀਰ। ਕਪੜੁ—ਪੁਸ਼ਾਕ, ਕਪੜੇ। ਰੂਪ ਅਪਾਰੁ—ਬੇਹੱਦ ਸੋਹਣਾ ਰੂਪ। ਮੀਆਂ—ਪਤੀ। ਬੀਬੀ—ਪਤਨੀ, ਬੀਵੀ। ਖਪਿ—ਖਪ ਕੇ, ਖਚਿਤ ਹੋ ਕੇ। ਖਾਰੁ—ਖੁਆਰ, ਜ਼ਲੀਲ। ਕੂੜਿ—ਛਲ ਵਿਚ, ਕੂੜ ਵਿਚ। ਕੂੜੈ—ਕੂੜੈ ਮਨੁੱਖ ਦਾ। ਕੀਚੈ—ਕੀਤੀ ਜਾਏ। ਚਲਣਹਾਰੁ—ਨਾਸ਼ਵੰਤ।

ਪੂਰੁ—ਬੇੜੀ ਵਿਚ ਬੈਠੇ ਜੀਵਾਂ ਦਾ ਪੂਰ, ਜੀਵਾਂ ਦੇ ਟੋਲੇ। ਵਖਾਣੈ ਬੇਨਤੀ—ਬੇਨਤੀ ਆਖਦਾ ਹੈ, ਬੇਨਤੀ ਕਰਦਾ ਹੈ।

**ਭਾਵ ਅਰਥ** : ਇਸ ਸਲੋਕ ਵਿਚ ਸਤਿਗੁਰੂ ਸੰਸਾਰ ਦੀ ਨਾਸ਼ਮਾਨਤਾ ਦਰਸਾਉਂਦੇ ਹੋਏ ਸਪੱਸ਼ਟ ਕਰਦੇ ਹਨ ਕਿ ਸੰਸਾਰ ਦਾ ਹਰ ਜੀਵ ਇਸ ਨਾਸ਼ਮਾਨ ਜਗਤ ਦੀ ਨਾਸ਼ਮਾਨਤਾ ਨੂੰ ਨਾ ਸਮਝਦੇ ਹੋਏ ਛਲ ਵਿਚ ਉਲਝਿਆ ਪਿਆ ਹੈ।

ਇਹ ਸਾਰਾ ਜਗਤ ਛਲ ਰੂਪ ਹੈ। ਇਸ ਵਿਚ ਕੋਈ ਰਾਜਾ ਹੈ ਤੇ ਕਈ ਲੋਕ ਪਰਜਾ ਹਨ। ਇਹ ਸਭ ਛਲ ਰੂਪੀ ਹਨ। ਇਹਨਾਂ ਰਾਜਿਆਂ ਦੇ ਸ਼ਾਮਿਆਨੇ ਤੇ ਮਹਿਲ ਮਾੜੀਆਂ ਸਭ ਛਲ ਜਾਂ ਧੋਖੇ ਵਾਲਾ ਵਿਖਾਵਾ ਹਨ ਅਤੇ ਇਨ੍ਹਾਂ ਵਿਚ ਵੱਸਣ ਵਾਲਾ ਵੀ ਛਲ ਰੂਪ ਹੀ ਹੈ। ਸੋਨਾ ਚਾਂਦੀ ਅਤੇ ਇਨ੍ਹਾਂ ਨੂੰ ਪਹਿਨਣ ਵਾਲਾ ਵੀ ਛਲ ਰੂਪ ਹੀ ਹੈ। ਇਹ ਸਰੀਰਕ ਅਕਾਰ, ਇਸ ਦਾ ਬੇਅੰਤ ਸੋਹਣਾ ਰੂਪ ਅਤੇ ਸੋਹਣੇ ਸੋਹਣੇ ਕੱਪੜੇ ਸਭ ਛਲ-ਰੂਪ ਹੀ ਹਨ। ਇਸ ਜਗਤ ਵਿਚ ਪ੍ਰਭੂ ਵਲੋਂ ਪੈਦਾ ਕੀਤੇ ਮਨੁੱਖ ਅਤੇ ਇਸਤਰੀਆਂ ਵੀ ਛਲ ਰੂਪ ਹੀ ਹਨ ਜੋ ਆਪੋ ਵਿਚਲੇ ਇਸਤਰੀ ਮਰਦ ਵਾਲੇ ਸੰਬੰਧ ਰੂਪ ਛਲ ਵਿਚ, ਖਚਿਤ ਹੋ ਕੇ ਖੁਆਰ ਹੋ ਰਹੇ ਹਨ।

ਇਸ ਦਿਸ ਰਹੇ ਛਲ ਵਿਚ ਫਸੇ ਹੋਏ ਮਨੁੱਖ ਦਾ, ਇਸ ਛਲ ਵਿਚ, ਮੋਹ ਪੈ ਗਿਆ ਹੈ ਤੇ ਇਸ ਨੂੰ ਆਪਣਾ ਪੈਦਾ ਕਰਨ ਵਾਲਾ ਕਰਤਾਰ ਭੁਲ ਗਿਆ ਹੈ। ਇਸ ਨੂੰ ਇਹ ਭੁਲ ਹੀ ਗਿਆ ਹੈ ਕਿ ਸਾਰਾ ਸੰਸਾਰ ਨਾਸ਼ਵੰਤ ਹੈ ਏਥੇ ਕੌਣ ਹੈ ਜਾਂ ਕੀ ਹੈ ਜਿਸ ਨਾਲ ਪਿਆਰ ਕੀਤਾ ਜਾਵੇ, ਮੋਹ ਪਾਇਆ ਜਾਵੇ ?

ਇਹ ਸਾਰਾ ਜਗਤ ਹੈ ਤਾਂ ਛਲ ਪਰ ਇਹ ਛਲ-ਰੂਪ ਸੰਸਾਰ ਸਭ ਜੀਵਾਂ ਨੂੰ ਸ਼ਹਿਦ ਵਾਂਗ ਮਿੱਠਾ ਜਾਂ ਪਿਆਰਾ ਲਗ ਰਿਹਾ ਹੈ, ਇਸ ਤਰ੍ਹਾਂ ਇਹ ਛਲ ਜੀਵਾਂ ਦੇ ਪੂਰਾਂ ਦੇ ਪੂਰ ਭਾਵ ਸਾਰੇ ਜੀਵਾਂ ਨੂੰ ਡੋਬ ਰਿਹਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਮਾਤਮਾ, ਤੇਰੇ ਬਿਨਾਂ ਸਭ ਛਲ ਹੀ **ਛਲ** ਹੈ।

**ਮ: ੧॥ ਸਚੁ ਤਾ ਪਰੁ ਜਾਣੀਐ, ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ, ਤਨੁ ਕਰੇ ਹਛਾ ਧੋਇ॥**
**ਸਚੁ ਤਾ ਪਰੁ ਜਾਣੀਐ, ਜਾ ਸਚਿ ਧਰੇ ਪਿਆਰੁ॥**
**ਨਾਉ ਸੁਣਿ ਮਨੁ ਰਹਸੀਐ, ਤਾ ਪਾਏ ਮੋਖ ਦੁਆਰੁ॥**
**ਸਚੁ ਤਾ ਪਰੁ ਜਾਣੀਐ, ਜਾ ਜੁਗਤਿ ਜਾਣੈ ਜੀਉ॥**
**ਧਰਤਿ ਕਾਇਆ ਸਾਧਿ ਕੈ, ਵਿਚਿ ਦੇਇ ਕਰਤਾ ਬੀਉ॥**
**ਸਚੁ ਤਾ ਪਰੁ ਜਾਣੀਐ, ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ, ਕਿਛੁ ਪੁੰਨੁ ਦਾਨੁ ਕਰੇਇ॥**
**ਸਚੁ ਤਾਂ ਪਰੁ ਜਾਣੀਐ, ਜਾ ਆਤਮ ਤੀਰਥਿ ਕਰੇ ਨਿਵਾਸੁ॥**
**ਸਤਿਗੁਰੂ ਨੋ ਪੁਛਿ ਕੈ, ਬਹਿ ਰਹੈ ਕਰੇ ਨਿਵਾਸੁ॥**
**ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ॥**
**ਨਾਨਕ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ॥ ੨॥**

**ਪਦ ਅਰਥ** : ਸਚੁ—'ਕੂੜ' ਦੇ ਉਲਟ ਸ਼ਬਦ 'ਸਚੁ' ਹੈ, ਅਰਥ ਹੈ ਅਸਲੀਅਤ। ਤਾ ਪਰੁ—ਤਾਂ ਹੀ। ਜਾਣੀਐ—ਜਾਣਿਆ ਜਾ ਸਕਦਾ ਹੈ। ਰਿਦੈ—ਹਿਰਦੇ ਵਿਚ। ਸਚਾ—ਅਸਲੀਅਤ ਵਾਲਾ ਵਾਹਿਗੁਰੂ। ਕੂੜ ਕੀ ਮਲੁ—ਛਲ ਦੀ ਮੈਲ, ਅਗਿਆਨ। ਸਚਿ—ਸੱਚ ਵਿਚ। ਰਹਸੀਐ—ਖਿੜ ਪੈਂਦਾ ਹੈ, ਪ੍ਰਸੰਨ ਹੋ ਜਾਂਦਾ ਹੈ। ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ, ਕੂੜ ਤੋਂ ਮੁਕਤੀ। ਜੁਗਤਿ—ਜੁਗਤੀ, ਢੰਗ। ਜੀਉ—ਜੀਵਨ ਦਾ। ਧਰਤ ਕਾਇਆ—ਕਾਇਆ ਰੂਪੀ ਧਰਤੀ। ਸਾਧਿ ਕੈ—



ਤਿਆਰ ਕਰਕੇ, ਸੁਆਰ ਕੇ। ਦੇਇ—ਦੇ ਦੇਵੇ। ਕਰਤਾ ਬੀਉ—ਕਰਤਾਰ ਦਾ ਬੀਜ, ਕਰਤਾਰ ਰੂਪੀ ਬੀਜ। ਸਿਖ—ਸਿਖਿਆ, ਉਪਦੇਸ਼। ਦਇਆ ਜੀਅ ਕੀ—ਹਰੇਕ ਪ੍ਰਾਣੀ ਉਤੇ ਦਇਆ ਕਰਨੀ। ਪੁੰਨ ਦਾਨ—ਲੋੜਵੰਦਾਂ ਨੂੰ ਦੇਣਾ। ਆਤਮ ਤੀਰਥਿ—ਆਤਮਾ ਰੂਪੀ ਤੀਰਥ ਉਤੇ। ਬਹਿ ਰਹੈ—ਬੈਠਾ ਰਹੇ, ਮਨ ਨੂੰ ਟਿਕਾਓ ਵਿਚ ਲਿਆਕੇ ਬੈਠਾ ਰਹੇ। ਦਾਰੂ—ਇਲਾਜ। ਵਖਾਣੈ ਬੇਨਤੀ—ਬੇਨਤੀ ਕਰਦਾ ਹੈ, ਅਰਜ ਕਰਦਾ ਹੈ। ਪਲੈ ਹੋਇ—ਪਲੇ ਹੋਏ, ਹਿਰਦੇ ਵਿਚ ਹੋਏ।

**ਭਾਵ ਅਰਥ** : ਇਸ ਸਲੋਕ ਵਿਚ ਸਤਿਗੁਰੂ ਨਾਨਕ ਦੇਵ ਜੀ ਇਹ ਦਸਦੇ ਹਨ ਕਿ ਸਦਾ ਥਿਰ ਪ੍ਰਭੂ ਨੂੰ ਕਿਵੇਂ ਜਾਣਿਆ ਤੇ ਸਮਝਿਆ ਜਾ ਸਕਦਾ ਹੈ।

ਗੁਰਦੇਵ ਫ਼ਰਮਾਉਂਦੇ ਹਨ ਕਿ ਜਗਤ ਦੀ ਅਸਲੀਅਤ ਨੂੰ ਤਾਂ ਹੀ ਜਾਣਿਆ ਤੇ ਸਮਝਿਆ ਜਾ ਸਕਦਾਂ ਹੈ ਜੇ ਹਿਰਦੇ ਵਿਚੋਂ ਨਾਸ਼ਵੰਤ ਪਦਾਰਥਾਂ ਦੀ ਥਾਂ ਸਦਾ ਥਿਰ ਪ੍ਰਭੂ ਟਿਕ ਜਾਏ। ਤਦੋਂ ਮਨ ਤੋਂ ਕੂੜ, ਭਾਵ ਮਾਇਆ ਦੇ ਛੱਲ ਦਾ ਮੈਲ ਭਰਿਆ ਅਸਰ ਦੂਰ ਹੋ ਜਾਂਦਾ ਹੈ, ਝੂਠ ਦੀ ਮੈਲ ਲਥ ਜਾਂਦੀ ਹੈ ਅਤੇ ਮਨ ਦੇ ਨਾਲ ਹੀ ਸਰੀਰ ਵੀ ਸੁੰਦਰ ਹੋ ਜਾਂਦਾ ਹੈ ਭਾਵ ਸਰੀਰਕ ਇੰਦਰੇ ਮੰਦੇ ਪਾਸਿਉਂ ਹਟ ਕੇ ਚੰਗੇ ਪਾਸੇ ਲਗ ਜਾਂਦੇ ਹਨ ਮਾਨੋਂ ਸਰੀਰ ਧੁਪ ਕੇ ਸਾਫ਼ ਹੋ ਜਾਂਦਾ ਹੈ।

ਜਗਤ ਦੇ ਅਸਲੇ ਦੀ ਸਮਝ ਤਾਂ ਹੀ ਆਉਂਦੀ ਹੈ ਜਦੋਂ ਮਨੁੱਖ ਸੱਚ ਨਾਲ ਪਿਆਰ ਕਰਨ ਲੱਗ ਪੈਂਦਾ ਹੈ। ਤਦੋਂ ਉਸ ਸੱਚੇ ਪ੍ਰਭੂ ਦਾ ਨਾਮ ਸੁਣ ਕੇ ਮਨੁੱਖ ਦਾ ਮਨ ਖਿੜਦਾ ਹੈ ਅਤੇ ਉਸ ਨੂੰ ਮੁਕਤੀ ਦਾ ਦਰਵਾਜ਼ਾ ਜਾਂ ਸੰਸਾਰ ਦੇ ਬੰਧਨਾਂ ਤੋਂ ਛੁਟਕਾਰੇ ਦਾ ਰਾਹ ਮਿਲ ਜਾਂਦਾ ਹੈ।

ਜਗਤ ਦੀ ਅਸਲੀਅਤ ਦੀ ਸਮਝ ਤਦੋਂ ਹੀ ਪੈਂਦੀ ਹੈ ਜਦੋਂ ਮਨੁੱਖ ਨੂੰ ਆਤਮਕ ਜੀਵਨ ਜੀਉਣ ਦੀ ਸਹੀ ਜੁਗਤੀ ਦਾ ਪਤਾ ਲਗ ਜਾਏ ਅਤੇ ਸਰੀਰ ਰੂਪੀ ਧਰਤੀ ਨੂੰ ਤਿਆਰ ਕਰਕੇ ਇਸ ਵਿਚ ਪਰਮਾਤਮਾ ਦਾ ਨਾਮ ਰੂਪ ਬੀ ਬੀਜ ਦੇਵੇ।

ਸੱਚ ਦੀ ਪਰਾਪਤੀ ਜਾਂ ਪਰਖ ਤਦੋਂ ਹੀ ਹੁੰਦੀ ਹੈਂ, ਜਦੋਂ ਮਨੁੱਖ ਗੁਰੂ ਪਾਸੋਂ ਸੱਚਾ ਉਪਦੇਸ਼ ਪ੍ਰਾਪਤ ਕਰੇ, ਸਭ ਜੀਵਾਂ ਉਤੇ ਤਰਸ ਕਰਨ ਦੀ ਜਾਚ ਸਿੱਖ ਲਵੇ ਅਤੇ ਲੋੜਵੰਦਾਂ ਨੂੰ ਆਪਣੀ ਕਮਾਈ ਵਿਚੋਂ ਕੁਝ ਪੁੰਨ ਦਾਨ ਕਰੇ।

ਸੱਚ ਦੀ ਪਰਖ ਤਾਂ ਹੀ ਹੁੰਦੀ ਹੈ ਜਦੋਂ ਮਨੁੱਖ ਬਾਹਰਲੇ ਤੀਰਥਾਂ ਤੇ ਭਟਕਣ ਦੀ ਥਾਂ ਆਪਣੇ ਅੰਤਰ-ਆਤਮੇ, ਸ਼ੁਧ ਹਿਰਦੇ ਦੇ ਤੀਰਥ ਉਤੇ ਟਿਕੇ, ਸੱਚੇ ਗੁਰੂ ਪਾਸੋਂ ਉਪਦੇਸ਼ ਲੈ ਕੇ ਉਸ ਅੰਦਰਲੇ ਤੀਰਥ ਉਤੇ ਟਿਕ ਕੇ ਬੈਠਾ ਰਹੇ, ਉਥੇ ਹੀ ਸਦਾ ਨਿਵਾਸ ਰੱਖੇ। ਭਾਵ ਹਰ ਸਮੇਂ ਪ੍ਰਭੂ ਦੇ ਪਿਆਰ ਵਿਚ ਜੁੜਿਆ ਰਹੇ।

ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ ਦੇ ਪਲੇ ਸੱਚ ਹੁੰਦਾ ਹੈ ਭਾਵ ਜਿਨ੍ਹਾਂ ਦੇ ਹਿਰਦੇ ਵਿਚ ਸੱਚਾ ਪ੍ਰਭੂ ਟਿਕਿਆ ਹੋਇਆ ਹੈ, ਉਨਾਂ ਦੇ ਸਾਰੇ ਰੋਗਾਂ ਦੁਖਾਂ ਦਾ ਇਲਾਜ ਉਹ ਸੱਚਾ ਪ੍ਰਭੂ ਆਪ ਬਣ ਜਾਂਦਾ ਹੈ ਅਤੇ ਸਾਰੇ ਪਾਪਾਂ ਵਿਕਾਰਾਂ ਨੂੰ ਉਸ ਹਿਰਦੇ ਵਿਚੋਂ ਧੋ ਕੇ ਕੱਢ ਦੇਂਦਾ ਹੈ।

**ਪਉੜੀ ॥**

**ਦਾਨੁ ਮਹਿੰਡਾ ਤਲੀ ਖਾਕੁ, ਜੇ ਮਿਲੈ ਤ ਮਸਤਕਿ ਲਾਈਐ॥**
**ਕੂੜਾ ਲਾਲਚੁ ਛਡੀਐ, ਹੋਇ ਇਕ ਮਨਿ ਅਲਖੁ ਧਿਆਈਐ॥**
**ਫਲੁ ਤੇਵੇਹੋ ਪਾਈਐ, ਜੇਵੇਹੀ ਕਾਰ ਕਮਾਈਐ॥**
**ਜੇ ਹੋਵੈ ਪੂਰਬਿ ਲਿਖਿਆ, ਤਾ ਧੂੜਿ ਤਿਨ੍ਾ ਦੀ ਪਾਈਐ॥**
**ਮਤਿ ਥੋੜੀ ਸੇਵ ਗਵਾਈਐ॥੧੦॥**

**ਪਦ ਅਰਥ** : ਦਾਨੁ ਮਹਿੰਡਾ—ਮੇਰਾ ਦਾਨ, ਮੇਰੇ ਵਾਸਤੇ ਦਾਨ ਹੈ। ਤਲੀ ਖਾਕੁ—ਤਲੀਆਂ ਦੀ ਖਾਕ, ਚਰਨ-ਧੂੜ। ਮਸਤਕਿ—ਮੱਥੇ ਉਤੇ। ਅਲਖੁ—ਅਦ੍ਰਿਸ਼ਟ। ਤੇਵੇਹੋ—ਤਿਹੋ ਜਿਹਾ ਹੀ, ਤੈਸਾ

ਹੀ। ਜੇਵੇਹੀ—ਜਿਹੋ ਜਿਹੀ, ਜੈਸੀ। ਪੁਰਬਿ—ਪਹਿਲੇ ਤੋਂ। ਲਿਖਿਆ—ਪਿਛਲੇ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖ। ਗਵਾਈਐ—ਗਵਾ ਲਈਦੀ ਹੈ, ਵਿਅਰਥ ਕਰ ਲਈਦੀ ਹੈ।

**ਭਾਵ ਅਰਥ** : ਇਸ ਪਉੜੀ ਵਿਚ ਸਤਿਗੁਰੂ ਸਤਸੰਗੀ ਪੁਰਸ਼ਾਂ ਦੀ ਸੰਗਤ ਦੀ ਯਾਚਨਾ ਦੀ ਜਾਚ ਦਸਦੇ ਹਨ।

ਗੁਰਦੇਵ ਫ਼ੁਰਮਾਉਂਦੇ ਹਨ ਕਿ ਜੇ ਸਾਨੂੰ ਸਤਿਸੰਗੀਆਂ ਅਤੇ ਪ੍ਰਭੂ ਨਾਲ ਜੁੜੇ ਪੁਰਸ਼ਾਂ ਦੀ ਚਰਨ ਧੂੜ ਮਿਲੇ, ਤਾਂ ਉਸਨੂੰ ਆਦਰ ਸਹਿਤ ਮਸਤਕ ਨਾਲ ਲਗਾਣਾ ਚਾਹੀਦਾ ਹੈ—ਇਹੋ ਚਰਨ ਧੂੜ ਮੇਰੇ ਲਈ ਵੱਡਾ ਦਾਨ ਹੈ। ਸਤਿਸੰਗੀਆਂ ਦੇ ਪ੍ਰਭਾਵ ਨਾਲ ਨਾਸ਼ਵੰਤ ਪਦਾਰਥਾਂ ਦਾ ਕੂੜਾ ਲਾਲਚ ਤਿਆਗ ਦੇਣਾ ਚਾਹੀਦਾ ਹੈ ਤੇ ਇਕਾਗਰ ਚਿੱਤ ਹੋਕੇ ਆਦ੍ਰਿਸ਼ਟ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ ਆਤਮਕ ਮਾਰਗ ਉਤੇ ਫਲ ਤਾਂ ਤਿਹੋ ਜਿਹਾ ਹੀ ਪ੍ਰਾਪਤ ਹੋਣਾ ਹੈ, ਜਿਹੋ ਜਿਹੀ ਅਸੀਂ ਸੇਵਾ ਜਾਂ ਕਾਰ ਕਰਾਂਗੇ। ਜੇ ਧੁਰੋਂ ਚੰਗੇ ਭਾਗ ਹੋਣ ਤਾਂ ਹੀ ਸਤਿਸੰਗੀਆਂ ਦੀ ਚਰਨ ਧੂੜ ਪ੍ਰਾਪਤ ਹੁੰਦੀ ਹੈ। ਅਲਪ ਬੁਧੀ ਕਾਰਨ ਕਈ ਵਾਰੀ ਕੀਤੀ ਹੋਈ ਘਾਲ ਕਮਾਈ ਵਿਅਰਥ ਚਲੀ ਜਾਂਦੀ ਹੈ, ਕਿਉਂਕਿ ਅਲਪ ਬੁਧੀ ਕਾਰਨ ਹਉਮੈ ਸਾਡੇ ਮਨ ਉਤੇ ਪਹਿਲੇ ਦੀ ਤਰ੍ਹਾਂ ਰਹਿੰਦੀ ਹੈ।

**ਸ਼ਬਦ-ਉਚਾਰਨ** : ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ—ਕਾਇਆਂ, ਮੀਆਂ, ਮਾਖਿਉਂ, ਤਾਂ, ਤਾਂ ਪਰ, ਨਾਉਂ।

**ਸਲੋਕ, ਮ: ੧॥**

**ਸਚਿ ਕਾਲੁ ਕੂੜੁ ਵਰਤਿਆ, ਕਲਿ ਕਾਲਖ ਬੇਤਾਲ॥**
**ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ॥**
**ਜੇ ਇਕੁ ਹੋਇ ਤ ਉਗਵੈ, ਰੁਤੀ ਹੂ ਰੁਤਿ ਹੋਇ॥**
**ਨਾਨਕ, ਪਾਹੈ ਬਾਹਰਾ, ਕੋਰੈ ਰੰਗੁ ਨ ਸੋਇ॥**
**ਭੈ ਵਿਚਿ ਖੁੰਬਿ ਚੜਾਈਐ, ਸਰਮੁ ਪਾਹੁ ਤਨਿ ਹੋਇ॥**
**ਨਾਨਕ, ਭਗਤੀ ਜੇ ਰਪੈ, ਕੂੜੈ ਸੋਇ ਨ ਕੋਇ॥**

**ਪਦ ਅਰਥ** : ਸਚਿ—ਸਚ ਦਾ। ਕਾਲੁ—ਕਲਿਜੁਗ ਦੀ, ਪਾਪਾਂ ਦੀ। ਬੇਤਾਲ—ਭੂਤਨੇ। ਬੀਉ—ਪ੍ਰਭੂ ਦੇ ਨਾਮ ਦਾ ਬੀਜ। ਬੀਜਿ—ਬੀਜ ਕੇ। ਪਤਿ—ਇੱਜ਼ਤ, ਸ਼ੋਭਾ। ਕਿਉਂ ਉਗਵੈ—ਕਿਵੇਂ ਉਗੇ। ਰੁਤੀ ਹੂੰ ਰੁਤਿ—ਰੁੱਤਾਂ ਵਿਚੋਂ ਚੋਣਵੀਂ ਰੁੱਤ, ਭਾਵ ਚੰਗੀ ਰੁਤ। ਪਾਹੈ—ਲਾਗ, ਫਟਕੜੀ ਆਦਿ ਦੀ ਲਾਗ। ਕੋਰੈ—ਕੋਰੇ ਕਪੜੇ ਤੇ। ਰੰਗ ਸੋਇ—ਉਹ ਪੱਕਾ ਰੰਗ ਜੋ ਹੋਣਾ ਚਾਹੀਦਾ ਹੈ। ਖੁੰਬਿ—ਧੋਬੀ ਦਾ ਉਹ ਭਾਂਡਾ ਜਿਸ ਵਿਚ ਖਾਰ ਪਾ ਕੇ ਕਪੜਿਆਂ ਨੂੰ ਕਾੜ੍ਹਿਆ ਜਾਂਦਾ ਹੈ। ਸਰਮ ਪਾਹੁ—ਮਿਹਨਤ ਤੇ ਉਦਮ ਦੀ ਪਾਹ। ਰਪੈ—ਰੰਗਿਆ ਜਾਵੇ। ਕੂੜੈ—ਕੂੜ ਦੀ। ਸੋਇ—ਸੋ, ਖਬਰ।

**ਭਾਵ ਅਰਥ** : ਇਸ ਸਲੋਕ ਵਿੱਚ ਗੁਰੂ ਨਾਨਕ ਦੇਵ ਜੀ ਨੇ ਨਾਮ ਨੂੰ ਹਿਰਦੇ ਵਿੱਚ ਵਸਾਉਣ ਲਈ ਅਥਵਾ ਪ੍ਰਭੂ ਨਾਮ ਦੇ ਬੀਜ ਨੂੰ ਮਨ ਵਿੱਚ ਉਗਾਉਣ ਲਈ ਦੋ ਮਿਸਾਲਾਂ ਦਿੱਤੀਆਂ ਹਨ। ਨਾਮ ਦਾ ਬੀਜ ਉਸੇ ਹਾਲਤ ਵਿੱਚ ਫਲੀ ਭੂਤ ਹੋ ਸਕਦਾ ਹੈ ਜੇ ਇਹ ਆਪਣੇ ਸੰਪੂਰਨ ਰੂਪ ਅਤੇ ਅਸਲੀ ਹਾਲਤ ਵਿੱਚ ਰਹੇ। ਇਸੇ ਤਰ੍ਹਾਂ ਮਨ ਨੂੰ ਭਗਤੀ ਦੇ ਰੰਗ ਵਿਚ ਰੰਗਣ ਲਈ ਜ਼ਰੂਰੀ ਹੈ ਕਿ ਜਗਿਆਸੂ ਰੱਬੀ ਡਰ ਵਿੱਚ ਰਹੇ ਅਤੇ ਆਲਸ ਦਾ ਤਿਆਗ ਕਰਕੇ ਉੱਦਮੀ ਬਣੇ।

ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਬੜਾ ਉਲਟ ਵਾਤਾਵਰਣ ਬਣਾ ਕੇ ਨਾਮ ਦਾ ਬੀਜ ਫਲੀਭੂਤ ਕਰਨਾ ਚਾਹੁੰਦੇ ਹਾਂ। ਸਾਡੇ ਜੀਵਨ ਵਿੱਚ ਸੱਚ ਦਾ ਕਾਲ ਪੈ ਗਿਆ ਹੈ ਅਤੇ ਉਸ ਵਿੱਚ ਕੂੜ ਹੀ ਕੂੜ ਭਰ ਗਿਆ ਹੈ। ਪਾਪਾਂ ਦੀ ਕਾਲਖ ਨਾਲ ਅਸੀਂ ਭੂਤਨੇ ਬਣੇ ਪਏ ਹਾਂ। ਸੱਚੇ ਧਰਮੀ ਤਾਂ ਸੱਚੇ ਨਾਮ ਦਾ ਬੀਜ ਬੀਜ ਕੇ ਇੱਜ਼ਤ ਰੂਪੀ ਧਰਮ ਦਾ ਫਲ ਲੈ ਗਏ ਹਨ ਪਰ ਅਸੀਂ ਨਾਮ ਦੇ ਬੀਜ ਨੂੰ ਦਲ-ਮਲ ਕੇ ਅਤੇ ਉਸ ਦਾ ਰੂਪ ਵਿਗਾੜ ਕੇ ਬੀਜਣਾ ਚਾਹੁੰਦੇ ਹਾਂ। ਜਿਵੇਂ ਦਲੀ ਹੋਈ ਦਾਲ ਬੀਜਣ



ਨਾਲ ਅੰਕੁਰ ਨਹੀਂ ਫੁੱਟ ਸਕਦਾ ਇਸੇ ਤਰ੍ਹਾਂ ਪ੍ਰਮੇਸ਼ਰ ਨੂੰ ਸੰਪੂਰਨ ਇਕਾਈ ਵਿਚ ਮੰਨਣ ਦੀ ਥਾਵੇਂ ਜੇ ਉਸ ਦੇ ਰੂਪ ਨੂੰ ਵਿਗਾੜਿਆ ਤੇ ਵੰਡਿਆ ਜਾਵੇ ਤਾਂ ਧਰਮ ਫਲੀਭੂਤ ਨਹੀਂ ਹੋ ਸਕਦਾ। ਧਰਮ ਉਸੇ ਹਾਲਤ ਵਿੱਚ ਫਲ ਸਕਦਾ ਹੈ ਜੇ ਉਸਦਾ ਆਧਾਰ ਇੱਕ ਸੰਪੂਰਨ ਪ੍ਰਮੇਸ਼ਰ ਹੋਵੇ ਅਤੇ ਧਰਮ ਦੇ ਬੂਟੇ ਨੂੰ ਵੱਧਣ ਲਈ ਯੋਗ ਰੁੱਤ ਹੋਵੇ ਭਾਵ ਅਸੀਂ ਆਪਣਾ ਜੀਵਨ ਪਾਪ ਕਰਮਾਂ ਤੋਂ ਬਚਾ ਕੇ ਰੱਖੀਏ ਅਤੇ ਗੁਰੂ ਉਪਦੇਸ਼ ਗੁਣਾਂ ਨੂੰ ਧਾਰਨ ਕਰੀਏ।

**ਨੋਟ** : ਕਈ 'ਦਾਨੇ', ਦਾਲ ਤੋਂ ਭਾਵ ਮਨ ਦਾ ਦੋ ਫਾੜ ਹੋਣਾ ਲੈਂਦੇ ਹਨ ਭਾਵ ਦੁਚਿੱਤਾਪਨ ਹੋਣ ਦੇ ਕਾਰਨ ਜੀਵਾਂ ਦਾ ਮਨ ਨਾਮ ਵਿੱਚ ਨਹੀਂ ਜੁੜਦਾ। ਰੱਬ ਦਾ ਨਾਮ-ਅੰਕੁਰ ਤਾਂ ਹੀ ਫੁਟਦਾ ਹੈ ਜੇ ਮਨ ਸਾਬਤ ਹੋਵੇ ਤੇ ਅੰਮ੍ਰਿਤ ਵੇਲਾ (ਫਬਵੀਂ ਰੁਤ) ਭੀ ਨਾ ਖੁੰਝਾਇਆ ਜਾਵੇ।

ਕੋਰੇ ਕਪੜੇ ਉੱਤੇ ਪੱਕਾ ਰੰਗ ਚੜਾਉਣ ਲਈ ਜ਼ਰੂਰੀ ਹੈ ਕਿ ਪਹਿਲਾਂ ਕਪੜੇ ਨੂੰ ਖੁੰਬ ਉਤੇ ਚੜ੍ਹਾਇਆ ਜਾਏ ਅਤੇ ਫਿਰ ਫਟਕੜੀ ਆਦਿ ਦੀ ਪਾਹ (ਲਾਗ) ਦਿਤੀ ਜਾਏ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਮਨ ਨੂੰ ਭਗਤੀ ਦੇ ਰੰਗ ਵਿੱਚ ਰੰਗਣ ਲਈ ਪਹਿਲਾਂ ਰੱਬ ਦੇ ਭੈ ਰੂਪੀ ਖੁੰਬ ਉਤੇ ਚਾੜਨਾ ਚਾਹੀਦਾ ਹੈ ਅਤੇ ਫਿਰ ਸਰੀਰ ਨੂੰ ਆਲਸ ਤੋਂ ਬਚਾ ਕੇ ਉਦਮ ਰੂਪੀ ਪਾਹ ਦੇਣੀ ਚਾਹੀਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਕੋਰੇ ਕਪੜੇ ਉਤੇ ਪਾਹ ਦਿਤੇ ਬਿਨਾਂ ਪੱਕਾ ਰੰਗ ਨਹੀਂ ਚੜ੍ਹਦਾ ਇਸੇ ਤਰ੍ਹਾਂ ਕੋਰੇ ਮਨ ਉਤੇ ਵੀ ਰੱਬੀ ਭੈ ਅਤੇ ਉੱਦਮ ਬਿਨਾਂ, ਭਗਤੀ ਦਾ ਰੰਗ ਨਹੀਂ ਚੜ ਸਕਦਾ। ਜੇ ਇਕ ਵੇਰੀ ਉਪਰ ਦਿਤੇ ਢੰਗ ਨਾਲ ਮਨ ਨੂੰ, ਭਗਤੀ ਦੇ ਰੰਗ ਵਿੱਚ ਰੰਗਿਆ ਜਾਏ ਤਾਂ ਉਸ ਮਨ ਉਤੇ ਕਦੀ ਵੀ ਕੂੜ ਦਾ ਕੋਈ ਅਸਰ ਨਹੀਂ ਪੈ ਸਕਦਾ।

**ਮ: ੧॥ ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ॥**
**ਕਾਮੁ ਨੇਬੁ ਸਦਿ ਪੁਛੀਐ, ਬਹਿ ਬਹਿ ਕਰੇ ਬੀਚਾਰੁ॥**
**ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥**
**ਗਿਆਨੀ ਨਚਹਿ, ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ॥**
**ਊਚੇ ਕੂਕਹਿ, ਵਾਦਾ ਗਾਵਹਿ, ਜੋਧਾ ਕਾ ਵੀਚਾਰੁ॥**
**ਮੂਰਖ ਪੰਡਿਤ, ਹਿਕਮਤਿ ਹੁਜਤਿ, ਸੰਜੈ ਕਰਹਿ ਪਿਆਰੁ॥**
**ਧਰਮੀ ਧਰਮੁ ਕਰਹਿ ਗਾਵਾਵਹਿ, ਮੰਗਹਿ ਮੋਖ ਦੁਆਰ॥**
**ਜਤੀ ਸਦਾਵਹਿ, ਜੁਗਤਿ ਨ ਜਾਣਹਿ, ਛਡਿ ਬਹਹਿ ਘਰ ਬਾਰੁ॥**
**ਸਭੁ ਕੋ ਪੂਰਾ ਆਪੇ ਹੋਵੈ, ਘਟਿ ਨ ਕੋਈ ਆਖੈ॥**
**ਪਤਿ ਪਰਵਾਣਾ ਪਿਛੈ ਪਾਈਐ, ਤਾ ਨਾਨਕ, ਤੋਲਿਆ ਜਾਪੈ॥ ੨॥**

**ਪਦ ਅਰਥ** : ਲਬੁ—ਲੋਭ। ਮਹਤਾ—ਵਜ਼ੀਰ। ਸਿਕਦਾਰ—ਚੌਧਰੀ। ਨੇਬ—ਨਾਇਬ। ਸਦਿ—ਸਦ ਕੇ, ਬੁਲਾ ਕੇ। ਅੰਧੀ ਰਯਤਿ—ਵਿਕਾਰਾਂ ਵਿਚ ਅੰਨ੍ਹੇ ਹੋਏ ਜੀਵ। ਭਾਹਿ—ਅੱਗ ਵਿਚ (ਤ੍ਰਿਸ਼ਨਾ ਦੀ ਅੱਗ)। ਭਰੇ ਮੁਰਦਾਰੁ—ਚੱਟੀ ਭਰਦੀ ਹੈ। ਵਾਵਹਿ—ਵਜਾਂਦੇ ਹਨ। ਰੂਪ ਕਰਹਿ ਸੀਗਾਰ—ਰੂਪ ਸੀਂਗਾਰ ਕਰਹਿਂ, ਭੇਸ ਵਟਾਂਦੇ ਹਨ ਤੇ ਸ਼ਿੰਗਾਰ ਕਰਦੇ ਹਨ। ਵਾਦਾਂ ਗਾਵਹਿ—ਜੁਧਾਂ ਦੇ ਪਰਸੰਗ ਗਾਉਂਦੇ ਹਨ। ਜੋਧਾ ਕਾ ਵੀਚਾਰੁ—ਜੋਧਿਆਂ ਦੀ ਸੂਰਬੀਰਤਾ ਦੀ ਵਿਆਖਿਆ। ਹਿਕਮਤਿ—ਚਲਾਕੀਆਂ ਨਾਲ। ਹੁਜਤਿ—ਦਲੀਲ ਨਾਲ। ਸੰਜੈ ਕਰਹਿ ਪਿਆਰੁ—ਮਾਇਆ ਜੋੜਨ ਨਾਲ ਪਿਆਰ ਕਰਦੇ ਹਨ। ਗਾਵਾਵਹਿ—ਗਵਾ ਲੈਂਦੇ ਹਨ। ਮੋਖ ਦੁਆਰੁ—ਮੁਕਤੀ ਦਾ ਦਰਵਾਜ਼ਾ। ਜਤੀ—ਉਹ ਮਨੁੱਖ ਜਿਹਨਾਂ ਨੇ ਆਪਣੇ ਇੰਦਰਿਆਂ ਨੂੰ ਵਸ ਕੀਤਾ ਹੋਵੇ। ਸਦਾਵਹਿ—ਸਦਵਾਉਂਦੇ ਹਨ, ਅਖਵਾਉਂਦੇ ਹਨ। ਜੁਗਤਿ—ਤਰੀਕਾ। ਘਰ ਬਾਰੁ—ਘਰ-ਘਾਟ, ਗ੍ਰਿਹਸਤ। ਸਭ ਕੋ—ਹਰ ਇਕ ਮਨੁੱਖ। ਪੂਰਾ—ਪੂਰਣ, ਨਿਪੁੰਨ। ਘਟਿ—ਛੋਟਾ, ਊਣਾ। ਪਤਿ—ਰੱਬ ਦੀ ਦਰਗਾਹ ਵਿਚ ਮਿਲੀ ਇੱਜ਼ਤ। ਪਰਵਾਣਾ—ਤੋਲ, ਵਟਾ। ਪਿਛੇ—ਤਕੜੀ ਦੇ ਪਿਛਲੇ ਛਾਬੇ ਵਿਚ। ਤੋਲਣ ਜਾਪੈ—ਤੋਲਣ ਨਾਲ ਪਤਾ ਚਲਦਾ ਹੈ।

**ਅਰਥ** : ਇਸ ਸਲੋਕ ਵਿਚ ਗੁਰਦੇਵ ਸੰਸਾਰਕ ਜੀਵਾਂ ਦੀ ਨਿਘਰੀ ਹੋਈ ਪਤਿਤ ਹਾਲਤ ਬਿਆਨ ਕਰਦੇ ਹਨ। ਸੰਸਾਰਕ ਜੀਵਾਂ ਲਈ ਲੋਭ, ਜਾਣੋ ਰਾਜਾ ਹੈ. ਪਾਪ ਕਰਮ ਉਸ ਦੇ ਵਜ਼ੀਰ ਹਨ, ਝੂਠ ਚੌਧਰੀ ਬਣਿਆ ਪਿਆ ਹੈ। ਕਾਮ (ਵਾਸ਼ਨਾਵਾਂ) ਨਾਇਬ ਹੈ ਜਿਸ ਨੂੰ ਇਸ ਝੂਠੇ ਦਰਬਾਰ ਵਿਚ ਸੱਦ ਕੇ ਸਲਾਹ ਪੁੱਛੀ ਜਾਂਦੀ ਹੈ ਅਤੇ ਇਹ ਨਾਲ ਬੈਠ-ਬੈਠ ਕੇ ਜੀਵਾਂ ਨੂੰ ਕੁਰਾਹੇ ਪਾਣ ਲਈ ਵਿਚਾਰ ਕਰਦਾ ਹੈ। ਇਹਨਾਂ ਦੀ ਲਪੇਟ ਵਿਚ ਆਏ ਹੋਏ ਜੀਵ ਗਿਆਨ-ਹੀਣ ਹਨ ਅਤੇ ਉਹ ਵਿਕਾਰਾਂ ਵਿਚ ਅੰਨੇ ਹੋਕੇ ਤ੍ਰਿਸ਼ਨਾ ਦੀ ਅੱਗ ਦੀ ਚੱਟੀ ਭਰ ਰਹੇ ਹਨ।

ਧਾਰਮਕ ਆਗੂ ਅਤੇ ਗਿਆਨੀ ਅਖਵਾਉਣ ਵਾਲੇ, ਧਰਮ ਉਪਦੇਸ਼ ਕਰਨ ਕਮਾਉਣ ਦੀ ਥਾਂ ਨੱਚਦੇ ਹਨ ਅਤੇ ਵਾਜੇ ਵਜਾਉਂਦੇ ਹਨ ਅਤੇ ਕਈ ਤਰ੍ਹਾਂ ਦੇ ਰੂਪ ਬਣਾ ਬਣਾ ਕੇ ਸ਼ਿੰਗਾਰ ਕਰਦੇ ਹਨ। ਇਹ ਗਿਆਨੀ ਉੱਚਾ ਉੱਚਾ ਕੂਕਦੇ ਹਨ ਅਤੇ ਜੰਗਾਂ ਜੁੱਧਾਂ ਦੇ ਪ੍ਰਸੰਗ ਸੁਣਾਉਂਦੇ ਅਤੇ ਸੂਰਬੀਰਾਂ ਦੀ ਵੀਚਾਰ ਵਿਆਖਿਆ ਕਰਦੇ ਹਨ।

ਪੰਡਤ ਲੋਕ ਜੋ ਅਸਲ ਵਿਚ ਮੂਰਖ ਹੋ ਚੁਕੇ ਹਨ ਚਲਾਕੀਆਂ ਅਤੇ ਦਲੀਲਾਂ ਨਾਲ ਮਾਇਆ ਇਕੱਠੀ ਕਰਨ ਵਿਚ ਪਿਆਰ ਪਾਈ ਬੈਠੇ ਹਨ। ਧਰਮੀ ਬੰਦੇ ਧਰਮ ਕਮਾ ਕੇ ਵੀ ਉਸਨੂੰ ਗਵਾ ਲੈਂਦੇ ਹਨ ਕਿਉਂਕਿ ਨਿਸ਼ਕਾਮ ਹੋ ਕੇ ਧਰਮ ਕਮਾਣ ਦੀ ਥਾਂ ਉਹ ਮੁਕਤੀ ਦੀ ਖਾਹਿਸ਼ ਨਾਲ ਬੱਝੇ ਪਏ ਹਨ।

ਕੁਝ ਲੋਕ ਆਪਣੇ ਆਪ ਨੂੰ ਜਤੀ ਸਦਵਾਂਦੇ ਹਨ ਪਰ ਉਹ ਜਤੀ ਬਣਨ ਦੀ ਜੁਗਤੀ ਨਹੀਂ ਜਾਣਦੇ ਅਤੇ ਘਰ ਘਾਟ ਛੱਡ ਬਹਿੰਦੇ ਹਨ। ਹਾਲਤ ਇਤਨੀ ਖਰਾਬ ਹੈ ਕਿ ਹਰ ਜੀਵ ਆਪਣੇ ਆਪ ਨੂੰ ਪੂਰਨ ਸਮਝਦਾ ਹੈ, ਕੋਈ ਵੀ ਆਪਣੇ ਆਪ ਨੂੰ ਕਿਸੇ ਤੋਂ ਘੱਟ ਨਹੀਂ ਸਮਝਦਾ। ਗੁਰਦੇਵ ਕਥਨ ਕਰਦੇ ਹਨ ਕਿ ਰੱਬੀ ਪਰਖ ਦੀ ਤੱਕੜੀ ਦੇ ਇਕ ਛਾਬੇ 'ਚ ਜੇ ਰੱਬ ਦੀ ਦਰਗਾਹ ਵਿਚ ਮਿਲੀ ਇੱਜ਼ਤ ਰੂਪੀ ਵੱਟਾ ਪਾਕੇ ਕਿਸੇ ਜੀਵ ਦੇ ਕਰਮਾਂ ਨੂੰ ਤੋਲਿਆ ਜਾਏ ਤਾਂ ਹੀ ਪਤਾ ਚਲਦਾ ਹੈ ਕਿ ਉਹ ਕਿਤਨਾ ਕੁ ਧਰਮੀ ਹੈ।

**ਮ: ੧॥ ਵਦੀ ਸੁ ਵਜਗਿ ਨਾਨਕਾ, ਸਚਾ ਵੇਖੈ ਸੋਇ॥**
**ਸਭਨੀ ਛਾਲਾ ਮਾਰੀਆ, ਕਰਤਾ ਕਰੇ ਸੁ ਹੋਇ॥**
**ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥**
**ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ॥ ੩॥**

**ਪਦ ਅਰਥ** : ਵਦੀ—ਬੱਧੀ ਹੋਈ, ਰੱਬ ਵਲੋਂ ਮਿੱਥੀ ਹੋਈ। ਸੁ—ਉਹੀ ਗੱਲ। ਵਜਗਿ—ਵਜੇਗੀ, ਪਰਗਟ ਹੋਵੇਗੀ। ਸਚਾ—ਸਦਾ-ਥਿਰ ਪ੍ਰਭੂ। ਵੇਖੈ—ਹਰੇਕ ਜੀਵ ਦੀ ਸੰਭਾਲ ਕਰ ਰਿਹਾ ਹੈ। ਸਭਨੀ—ਸਭ ਜੀਵਾਂ ਨੇ। ਛਾਲਾ ਮਾਰੀਆ—ਆਪਣਾ ਜ਼ੋਰ ਲਾਇਆ ਹੈ। ਸੁ ਹੋਇ—ਸੋਈ ਵਾਪਰਦਾ ਹੈ। ਅਗੈ—ਰੱਬੀ ਦਰਗਾਹ ਵਿਚ। ਜਾਤਿ—ਉਚੀ ਜਾਤ। ਜੋਰੁ—ਜ਼ੋਰ, ਧਕਾ। ਨਵੇ—ਓਪਰੇ। ਲੇਖੈ ਲੇਖੇ ਵੇਲੇ। ਚੰਗੇ—ਅਸਲ ਚੰਗੇ। ਕੇਇ—ਕੋਈ ਵਿਰਲੇ।

**ਅਰਥ** : ਇਸ ਸਲੋਕ ਵਿਚ ਗੁਰਦੇਵ ਸਿੱਖ ਧਰਮ ਦੇ ਇਕ ਬੜੇ ਵੱਡੇ ਵਿਸ਼ਵਾਸ਼ ਨੂੰ ਪਰਗਟ ਕਰਦੇ ਹਨ। ਅਰਥਾਤ ਜਗਤ ਵਿਚ ਉਹੋ ਕੁਝ ਵਾਪਰਦਾ ਹੈ ਜੋ ਰੱਬ ਨੂੰ ਮਨਜ਼ੂਰ ਹੋਵੇ। ਗੁਰਦੇਵ ਕਥਨ ਕਰਦੇ ਹਨ ਕਿ ਪ੍ਰਭੂ ਵਲੋਂ ਜੋ ਵੀ ਗੱਲ ਮਿਥੀ ਗਈ ਹੈ, ਉਹੀ ਹੋ ਕੇ ਰਹੇਗੀ।ਸਦਾ-ਥਿਰ ਵਾਹਿਗੁਰੂ ਆਪ ਹੀ ਸਭ ਜੀਵਾਂ ਦੀ ਦੇਖ-ਭਾਲ ਕਰ ਰਿਹਾ ਹੈ। ਸਭ ਜੀਵ ਆਪਣੇ ਨਿਸ਼ਾਨੇ ਦੀ ਪਰਾਪਤੀ ਲਈ ਆਪੋ ਆਪਣੇ ਜ਼ੋਰ ਲਗਾਂਦੇ ਹਨ ਪਰ ਵਾਪਰਦਾ ਉਹੀ ਕੁਝ ਹੈ ਜੋ ਕਰਤਾਰ ਚਾਹੁੰਦਾ ਹੈ। ਅਗੇ ਰੱਬੀ ਦਰਗਾਹ ਵਿਚ ਨਾ ਉਚੀ ਜ਼ਾਤ ਦੀ ਫੋਕਟ ਗੱਲ ਚੱਲਦੀ ਹੈ ਅਤੇ ਨਾ ਹੀ ਜ਼ੋਰ ਜਾਂ ਧੱਕੇ ਨਾਲ ਕੰਮ ਚਲਾਇਆ ਜਾ ਸਕਦਾ ਹੈ। ਰੱਬੀ ਦਰਗਾਹ ਵਿਚ ਸਾਡੇ ਨਾਲ ਨਿਬੜਨ ਵਾਲੇ ਬੰਦੇ ਵੀ ਨਵੇਂ ਹੋਣਗੇ, ਜੋ ਜਾਤ ਅਭਿਮਾਨ ਅਤੇ ਜ਼ੋਰ ਧੱਕਾ ਨਹੀਂ ਚੱਲਣ ਦੇਂਦੇ। ਰੱਬੀ ਦਰਗਾਹ ਵਿਚ ਕੋਈ ਵਿਰਲੇ ਮਨੁੱਖ ਹੀ ਚੰਗੇ ਸਾਬਤ ਹੁੰਦੇ ਹਨ, ਜਿਨ੍ਹਾਂ ਨੂੰ ਰੱਬੀ ਲੇਖੇ ਵੇਲੇ ਆਪਣੇ ਧਰਮੀ ਜੀਵਨ ਕਾਰਨ ਇੱਜ਼ਤ ਮਿਲਦੀ ਹੈ।



ਪਉੜੀ ॥

**ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ, ਤਾ ਤਿਨੀ ਖਸਮੁ ਧਿਆਇਆ॥**
**ਏਨਾ ਜੰਤਾ ਕੈ ਵਸਿ ਕਿਛੁ ਨਾਹੀ, ਤੁਧੁ ਵੇਕੀ ਜਗਤੁ ਉਪਾਇਆ॥**
**ਇਕਨਾ ਨੋ ਤੂੰ ਮੇਲਿ ਲੈਹਿ, ਇਕਿ ਆਪਹੁ ਤੁਧੁ ਖੁਆਇਆ॥**
**ਗੁਰ ਕਿਰਪਾ ਤੇ ਜਾਣਿਆ, ਜਿਥੈ ਤੁਧੁ ਆਪੁ ਬੁਝਾਇਆ॥**
**ਸਹਜੇ ਹੀ ਸਚਿ ਸਮਾਇਆ॥੧੧॥**

**ਪਦ ਅਰਥ** : ਧੁਰਿ—ਧੁਰ ਤੋਂ, ਮੁਢ ਤੋਂ। ਕਰਮੁ—ਬਖਸ਼ਸ਼। ਤੁਧੁ—ਤੂੰ। ਜੰਤਾ—ਜੀਵਾਂ। ਵੇਕੀ—ਕਈ ਰੰਗਾਂ ਦਾ। ਇਕਨਾ—ਕਈਆਂ। ਇਕਿ—ਕਈ। ਮੇਲਿ ਲੈਹਿ—ਮੇਲ ਲੈਂਦਾ ਹੈ। ਆਪਹੁ—ਆਪਣੇ ਆਪ ਤੋਂ। ਖੁਆਇਆ—ਖੁੰਝਾਇਆ ਹੋਇਆ ਹੈ। ਜਿਥੈ—ਜਿਸ ਹਿਰਦੇ ਦੇ ਅੰਦਰ। ਆਪੁ—ਆਪਣਾ ਆਪ। ਬੁਝਾਇਆ—ਸਮਝਾ ਦਿਤਾ ਹੈ। ਸਹਜੇ ਹੀ—ਸੁਤੇ ਹੀ, ਸੁਭਾਵਕ ਤੌਰ ਤੇ ਹੀ। ਸਚਿ—ਸੱਚ ਵਿੱਚ। ਸਮਾਇਆ—ਲੀਨ ਹੋ ਜਾਂਦਾ ਹੈ, ਇਕਮਿੱਕ ਹੋ ਜਾਂਦਾ ਹੈ।

**ਅਰਥ** : ਇਸ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਨੇ ਰੱਬੀ ਬਖਸ਼ਸ ਦਾ ਵਰਣਨ ਕੀਤਾ ਹੈ। ਹੇ ਪ੍ਰਭੂ ਜਿਨਾਂ ਮਨੁੱਖਾਂ ਉਤੇ ਤੂੰ ਧੁਰ ਤੋਂ ਹੀ ਬਖਸ਼ਸ਼ ਕੀਤੀ ਹੈ ਉਨਾਂ ਨੇ ਹੀ ਮਾਲਕ ਪ੍ਰਭੂ ਨੂੰ ਧਿਆਇਆ ਹੈ। ਇਹਨਾਂ ਸੰਸਾਰਕ ਜੀਵਾਂ ਦੇ ਹੱਥ ਵੱਸ ਕੁਝ ਵੀ ਨਹੀਂ। ਤੂੰ ਰੰਗ ਬਿਰੰਗੀ ਭਾ ਵਾਲਾ ਸੰਸਾਰ ਪੈਦਾ ਕੀਤਾ ਹੈ। ਕਈ ਜੀਵਾਂ ਨੂੰ ਤੂੰ ਮਿਹਰ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ ਅਤੇ ਕਈਆਂ ਨੂੰ ਤੂੰ ਆਪ ਹੀ ਆਪਣੇ ਮੇਲ ਤੋਂ ਖੁੰਝਾ ਦੇਂਦਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਤੂੰ ਆਪਣਾ ਗਿਆਨ ਦਿੱਤਾ ਹੈ ਉਸ ਨੇ ਗੁਰੂ ਦੀ ਕਿਰਪਾ ਨਾਲ ਤੈਨੂੰ ਜਾਣ ਲਿਆ ਹੈ ਅਤੇ ਉਹ ਸੁਭਾਵਕ ਤੌਰ ਤੇ ਹੀ ਸੱਚ (ਵਾਹਿਗੁਰੂ) ਵਿਚ ਇਕ ਮਿੱਕ ਹੋ ਗਿਆ ਹੈ।

**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦ ਬਿੰਦਿਆਂ ਸਹਿਤ ਉਚਾਰੇ ਜਾਣਗੇ।

(ੳ) ਕਿਉਂ, ਰੁਤੀਂ, ਹੂੰ, ਨਚਹਿਂ, ਵਾਵਹਿਂ, ਕਰਹਿਂ, ਗਾਵਹਿਂ, ਮੰਗਹਿਂ, ਗਾਵਾਵਹਿਂ, ਸਦਾਵਹਿਂ, ਜਾਣਹਿਂ, ਬਹਹਿਂ, ਲੈਹਿਂ, ਜੋਧਾਂ, ਤੋਲਿਆਂ, ਛਾਲਾਂ, ਮਾਰੀਆਂ, ਨਵੇਂ, ਜੰਤਾਂ।

(ਅ) ਪਾਹੁ ਦਾ ਉਚਾਰਨ ਪਾਹੋ ਕਰਨਾ ਠੀਕ ਨਹੀਂ ਸਗੋਂ ਪਾਹ ਠੀਕ ਹੈ। 'ਹ' ਨੂੰ ਲਗਾ ਔਂਕੜ ਇਕ-ਵਚਨ ਨਾਂਵ ਦਾ ਸੂਚਕ ਹੈ।

ਸਲੋਕ, ਮ: ੧॥

**ਦੁਖੁ ਦਾਰੂ, ਸੁਖੁ ਰੋਗੁ ਭਇਆ, ਜਾ ਸੁਖੁ, ਤਾਮਿ ਨ ਹੋਈ॥**
**ਤੂੰ ਕਰਤਾ ਕਰਣਾ, ਮੈ ਨਾਹੀ, ਜਾ ਹਉ ਕਰੀ, ਨ ਹੋਈ॥੧॥**
**ਬਲਿਹਾਰੀ ਕੁਦਰਤਿ ਵਸਿਆ॥**
**ਤੇਰਾ ਅੰਤੁ ਨ ਜਾਈ ਲਖਿਆ॥ ੧॥ ਰਹਾਉ॥**
**ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ, ਅਕਲ ਕਲਾ ਭਰਪੂਰਿ ਰਹਿਆ॥**
**ਤੂੰ ਸਚਾ ਸਾਹਿਬੁ, ਸਿਫਤਿ ਸੁਆਲਿਉ, ਜਿਨਿ ਕੀਤੀ ਸੋ ਪਾਰਿ ਪਇਆ॥**
**ਕਹੁ ਨਾਨਕ, ਕਰਤੇ ਕੀਆ ਬਾਤਾ, ਜੋ ਕਿਛੁ ਕਰਣਾ ਸੁ ਕਰਿ ਰਹਿਆ॥੨॥**

**ਪਦ ਅਰਥ** : ਦਾਰੂ—ਇਲਾਜ। ਤਾਮਿ—ਤਦੋਂ। ਕਰਣਾ—ਕਰਨਹਾਰ। ਮੈਂ ਨਾਹੀ—ਮੈਂ ਕੁਝ ਭੀ ਨਹੀਂ। ਜਾ ਹਉ ਕਰੀ—ਜੇ ਮੈਂ ਹਉਮੈਂ ਕਰਾਂ, ਜੇ ਮੈਂ ਆਪਣੇ ਆਪ ਨੂੰ ਕੁਝ ਸਮਝ ਬੈਠਾਂ। ਨ ਹੋਈ—ਨਹੀਂ ਹੁੰਦਾ। ਜਾਤਿ—ਸ੍ਰਿਸ਼ਟੀ। ਜੋਤਿ—ਰੱਬ ਦਾ ਨੂਰ ਜਾਂ ਪ੍ਰਕਾਸ਼। ਜੋਤਿ ਮਹਿ—ਸਾਰੀਆਂ ਜੋਤਾਂ ਵਿਚ, ਸਾਰੇ ਜੀਵਾਂ ਵਿਚ। ਜਾਤਾ—ਵੇਖਿਆ ਜਾਂ ਜਾਣਿਆ ਜਾਂਦਾ ਹੈ। ਅਕਲ—ਸੰਪੂਰਨ। ਕਲਾ—ਟੋਟਾ, ਹਿੱਸਾ। ਅਕਲ ਕਲਾ—ਇਕ ਰਸ ਸੰਪੂਰਨ। ਸਚਾ ਸਾਹਿਬੁ—ਸਦਾ ਥਿਰ ਵਾਹਿਗੁਰੂ।

ਸਿਫਤਿ ਸੁਆਲਿਉ—ਖੂਬਸੂਰਤ ਸਿਫਤ। ਜਿਨਿ ਕੀਤੀ—ਜਿਸ ਮਨੁੱਖ ਨੇ ਭੀ ਕੀਤੀ। ਕਰਤੇ ਕੀਆਂ ਬਾਤਾ—ਕਰਤਾਰ ਦੀ ਸਿਫ਼ਤ ਸਲਾਹ ਦੀਆਂ ਗੱਲਾਂ।

**ਅਰਥ** : ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਸੰਸਾਰਕ ਜੀਵਾਂ ਲਈ ਦੁੱਖ ਇਲਾਜ ਬਣ ਜਾਂਦਾ ਹੈ ਅਤੇ ਸੁੱਖ ਰੋਗ ਬਣ ਜਾਂਦਾ ਹੈ। (ਦੁੱਖ ਸਮੇਂ ਸੁਭਾਵਕ ਹੀ ਰੱਬ ਯਾਦ ਆ ਜਾਣ ਕਾਰਨ ਮਨੁੱਖ ਦੇ ਆਤਮਕ ਜੀਵਨ ਲਈ ਇਹ ਦਾਰੂ ਦਾ ਕੰਮ ਕਰ ਜਾਂਦਾ ਹੈ ਅਤੇ ਸੁੱਖ ਸਮੇਂ ਮਨ ਵਾਹਿਗੁਰੂ ਨੂੰ ਭੁੱਲ ਕੇ ਵਿਸ਼ੇ ਵਿਕਾਰਾਂ ਵਿਚ ਖੱਚਤ ਹੋ ਕੇ ਆਤਮਕ ਰੋਗ ਸਹੇੜ ਲੈਂਦਾ ਹੈ) ਜਦੋਂ ਮਨੁੱਖ ਨੂੰ ਅਸਲੀ ਆਤਮਕ ਸੁੱਖ ਮਿਲ ਜਾਏ ਤਦੋਂ ਦੁੱਖ ਨਹੀਂ ਰਹਿੰਦਾ। ਹੇ ਵਾਹਿਗੁਰੂ ! ਤੂੰ ਕਰਤਾਰ ਹੈਂ, ਕਰਣਹਾਰ ਹੈਂ, ਮੈਂ ਤੇਰੇ ਭੇਤਾਂ ਨੂੰ ਨਹੀਂ ਸਮਝ ਸਕਦਾ। ਜਦੋਂ ਮੈਂ ਹਉਮੈਂ ਭਾਵ ਨਾਲ ਕੁਝ ਕਹਿਣ ਦਾ ਜਤਨ ਕਰਦਾ ਹਾਂ ਤਾਂ ਮੇਰੇ ਜਤਨ ਨਾਲ ਕੁਝ ਨਹੀਂ ਹੁੰਦਾ। ਹੇ ਕੁਦਰਤ ਵਿਚ ਵੱਸ ਰਹੇ ਪ੍ਰਭੂ ! ਮੈਂ ਤੈਥੋਂ ਵਾਰਨੇ ਜਾਂਦਾ ਹਾਂ। ਤੇਰਾ ਅੰਤ ਨਹੀਂ ਪਾਇਆ ਜਾ ਸਕਦਾ।

ਸਾਰੀ ਸ੍ਰਿਸ਼ਟੀ ਵਿਚ ਤੇਰੀ ਹੀ ਜੋਤਿ (ਪ੍ਰਕਾਸ਼) ਕੰਮ ਕਰ ਰਹੀ ਹੈ। ਸੰਸਾਰ ਦੀ ਹਰ ਜੋਤਿ (ਜੀਵ) ਵਿਚ ਤੂੰ ਹੀ ਵੇਖਿਆ ਤੇ ਜਾਣਿਆ ਜਾਂਦਾ ਹੈਂ ਜੋ ਆਪਣੇ ਆਪ ਵਿਚ ਸੰਪੂਰਨ ਅਤੇ ਸਭ ਥਾਈਂ ਅਖੰਡ ਰੂਪ ਵਿਚ ਇਕ-ਰਸ ਵਿਆਪਕ ਹੈਂ। ਤੂੰ ਸੱਚਾ ਮਾਲਕ ਹੈਂ ਤੇ ਤੇਰੀ ਸਿਫ਼ਤ ਬਹੁਤ ਸੁੰਦਰ ਹੈ ਤੇਰੀ ਸੁੰਦਰ ਸਿਫ਼ਤ ਜਿਸ ਮਨੁੱਖ ਨੇ ਵੀ ਕੀਤੀ ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਨਾਨਕ ! ਕਰਤਾਰ ਦੀ ਸਿਫ਼ਤ ਸਲਾਹੁਤਾ ਕਰ ਤੇ ਆਖ ਕਿ ਵਾਹਿਗੁਰੂ ਨੇ ਜੋ ਕੁੱਝ ਕਰਨਾ ਹੈ ਉਹ ਆਪ ਹੀ ਕਰ ਰਿਹਾ ਹੈ ਅਤੇ ਉਸ ਵਿਚ ਕਿਸੇ ਦਾ ਦਖਲ ਨਹੀਂ ਚੱਲ ਸਕਦਾ।

**ਮ: ੨॥ ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ॥**
**ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾਕ੍ਰਿਤਹ॥**
**ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ॥**
**ਨਾਨਕੁ ਤਾਕਾ ਦਾਸੁ ਹੈ, ਸੋਈ ਨਿਰੰਜਨ ਦੇਉ॥ ੩॥**

**ਪਦ ਅਰਥ** : ਜੋਗ ਸਬਦੰ—ਜੋਗੀਆਂ ਦਾ ਧਰਮ। ਸਬਦੰ ਬ੍ਰਾਹਮਣਹ—ਬ੍ਰਾਹਮਣਾਂ ਦਾ ਧਰਮ। ਸੂਰ—ਸੂਰਬੀਰਤਾ। ਸੂਦ੍ਰ ਸਬਦੰ—ਸ਼ੂਦਰਾਂ ਦਾ ਧਰਮ। ਪਰਾਕ੍ਰਿਤਹ—ਦੂਜਿਆਂ ਦੀ ਟਹਿਲ ਸੇਵਾ। ਸਰਬ ਸਬਦੰ—ਸਭ ਜੀਵਾਂ ਦਾ ਇਕ ਮਾਤਰ ਧਰਮ। ਏਕ ਸਬਦੰ—ਇਕੋ ਧਰਮ। ਭੇਉ—ਭੇਦ। ਸੋਈ—ਉਹ ਮਨੁੱਖ। ਨਿਰੰਜਨ ਦੇਉ—ਪ੍ਰਭੂ ਦਾ ਰੂਪ।

**ਅਰਥ** : ਇਸ ਸਲੋਕ ਰਾਹੀਂ ਗੁਰੂ ਅੰਗਦ ਦੇਵ ਜੀ ਨੇ ਬ੍ਰਾਹਮਣੀ ਮੱਤ ਦੇ ਉਸ ਵਿਸ਼ਵਾਸ਼ ਦਾ ਜੜ੍ਹੋਂ ਫਸਤਾ ਵਢਿਆ ਹੈ, ਜਿਸ ਰਾਹੀਂ ਬ੍ਰਾਹਮਣਾਂ ਨੇ ਅੱਡ-ਅੱਡ ਜ਼ਾਤਾਂ ਅਤੇ ਸੰਪਰਦਾਵਾਂ ਦੇ ਅੱਡ-ਅੱਡ ਧਰਮ ਹੋਣੇ ਦੱਸੇ ਸਨ। ਗੁਰਦੇਵ ਦੇ ਮੱਤ ਅਨੁਸਾਰ ਸੰਸਾਰ ਦੇ ਹਰ ਬੰਦੇ ਲਈ ਇੱਕੋ ਧਰਮ ਹੈ ਜੋ ਸਰਬ ਸਾਂਝਾ 'ਨਾਮ ਸਿਮਰਨ' ਦਾ ਧਰਮ ਹੈ। ਸਲੋਕ ਦੀਆਂ ਪਹਿਲੀਆਂ ਦੋ ਸੱਤਰਾਂ ਵਿਚ ਬ੍ਰਾਹਮਣੀ ਮੱਤ ਦੀ ਧਰਮ-ਵੰਡ ਨੂੰ ਬਿਆਨ ਕੀਤਾ ਗਿਆ ਹੈ।

ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਬ੍ਰਾਹਮਣਾਂ ਅਨੁਸਾਰ ਜੋਗੀਆਂ ਦਾ ਧਰਮ ਗਿਆਨ ਦਾ ਧਰਮ ਹੈ (ਭਾਵ ਜੋਗੀ ਗਿਆਨ ਰਾਹੀਂ ਰੱਬ ਨੂੰ ਪ੍ਰਾਪਤ ਕਰਦੇ ਹਨ) ਬ੍ਰਾਹਮਣਾਂ ਦਾ ਧਰਮ ਵੇਦ ਪਾਠਾਂ ਦਾ ਅਭਿਆਸ ਹੈ, ਖਤਰੀਆਂ ਦਾ ਧਰਮ ਸੂਰਬੀਰਤਾ ਵਾਲਾ ਧਰਮ ਹੈ; ਸ਼ੂਦਰਾਂ ਦਾ ਧਰਮ ਪਰਾਈ (ਦੂਜੀਆਂ ਜਾਤਾਂ ਦੀ) ਟਹਿਲ ਸੇਵਾ ਕਰਨਾ ਹੈ, ਗੁਰਦੇਵ ਫ਼ੁਰਮਾਉਂਦੇ ਹਨ ਕਿ ਜੇ ਕੋਈ ਮਨੁੱਖ ਅਸਲੀਅਤ ਨੂੰ ਸਮਝੇ ਤਾਂ ਪਰਗਟ ਹੋ ਜਾਏਗਾ ਕਿ ਸੰਸਾਰ ਦੇ ਸਭ ਬੰਦਿਆਂ ਲਈ ਇਕੋ ਹੀ ਧਰਮ ਹੈ, ਭਾਵ 'ਨਾਮ ਜਪਣਾ'। ਗੁਰਦੇਵ ਕਥਨ ਕਰਦੇ ਹਨ ਕਿ ਜੋ ਮਨੁੱਖ ਇਸ ਅਸਲੀਅਤ ਨੂੰ ਸਮਝ ਲਏ ਮੈਂ ਉਸਦਾ ਦਾਸ ਹਾਂ ਤੇ ਉਹ ਮਨੁੱਖ ਜਾਣੋ ਪ੍ਰਭੂ ਦਾ ਰੂਪ ਹੀ ਹੈ।

**ਮ:੨॥ ਏਕ ਕ੍ਰਿਸਨੰ ਸਰਬ ਦੇਵਾ , ਦੇਵ ਦੇਵਾ ਤ ਆਤਮਾ॥**
**ਆਤਮਾ ਬਾਸੁਦੇਵਿਸੵ, ਜੇ ਕੋ ਜਾਣੈ ਭੇਉ॥**



**ਨਾਨਕੁ ਤਾਕਾ ਦਾਸੁ ਹੈ, ਸੋਈ ਨਿਰੰਜਨ ਦੇਉ॥ ੪॥**

**ਪਦ ਅਰਥ** : ਕ੍ਰਿਸਨੰ—ਪਰਮਾਤਮਾ। ਸਰਬ ਦੇਵਾ—ਸਾਰਿਆਂ ਦਾ ਦੇਵਤਾ। ਦੇਵ ਦੇਵਾ ਆਤਮਾ—ਦੇਵਤਿਆਂ ਦੇ ਦੇਵਤਿਆਂ ਦਾ ਆਤਮਾ। ਤ—ਭੀ। ਬਾਸਦੇਵ—ਪਰਮਾਤਮਾ। ਬਾਸਦੇਵਸਿ—ਪਰਮਾਤਮਾ ਦਾ। ਬਾਸਦੇਵਸੵ, ਆਤਮਾ—ਪ੍ਰਭੂ ਦਾ ਆਤਮਾ। ਭੇਉ—ਭੇਤ, ਅਸਲੀਅਤ। ਨਿਰੰਜਨ ਦੇਉ—ਪਰਮਾਤਮਾ ਦਾ ਰੂਪ।

**ਭਾਵ ਅਰਥ** : ਇਕ ਪ੍ਰਮਾਤਮਾ ਹੀ ਸਾਰੇ ਦੇਵਤਿਆਂ ਦਾ ਆਤਮਾ ਹੈ। ਉਹ ਪ੍ਰਮਾਤਮਾ ਦੇਵਤਿਆਂ ਦੇ ਦੇਵਤੇ ਦਾ ਭੀ ਆਤਮਾ ਹੈ। ਜੋ ਮਨੁੱਖ ਵਾਹਿਗੁਰੂ ਦੀ ਆਤਮਾ (ਅਸਲੇ) ਦੀ ਇਸ ਅਸਲੀਅਤ ਨੂੰ ਸਮਝ ਲੈਂਦਾ ਹੈ, ਨਾਨਕ ਉਸ ਮਨੁੱਖ ਦਾ ਦਾਸ ਹੈ ਅਤੇ ਉਹ ਮਨੁੱਖ ਵਾਹਿਗੁਰੂ ਦਾ ਸਰੂਪ ਹੀ ਹੈ।

**ਮ: ੧॥ ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ॥**
**ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ॥ ੫॥**

**ਪਦ ਅਰਥ** : ਕੁੰਭੇ—ਘੜੇ ਵਿਚ। ਬਧਾ—ਬੱਝਾ ਹੋਇਆ। ਜਲ ਰਹੈ—ਜਲ ਟਿਕਿਆ ਰਹਿੰਦਾ ਹੈ। ਕੁੰਭੁ—ਘੜਾ।

**ਭਾਵ ਅਰਥ** : ਜਿਵੇਂ ਪਾਣੀ ਘੜੇ ਦਾ ਬੱਝਾ ਹੋਇਆ ਇਕ ਥਾਂ ਟਿਕਿਆ ਰਹਿੰਦਾ ਹੈ ਇਸੇ ਤਰ੍ਹਾਂ ਗੁਰੂ ਦੇ ਗਿਆਨ ਦਾ ਬੱਝਾ ਹੋਇਆ ਮਨ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ ਪਰ ਜਿਵੇਂ ਪਾਣੀ ਤੋਂ ਬਿਨਾਂ ਘੜੇ ਦੀ ਸਿਰਜਨਾ ਨਹੀਂ ਹੋ ਸਕਦੀ, ਇਸੇ ਤਰ੍ਹਾਂ ਗੁਰੂ ਤੋਂ ਬਿਨਾਂ ਗਿਆਨ ਵੀ ਮਨੁੱਖ ਵਿਚ ਨਹੀਂ ਟਿਕ ਸਕਦਾ।

**ਪਉੜੀ॥**

**ਪੜਿਆ ਹੋਵੈ ਗੁਨਹਗਾਰੁ, ਤਾ ਓਮੀ ਸਾਧੁ ਨ ਮਾਰੀਐ॥**
**ਜੇਹਾ ਘਾਲੇ ਘਾਲਣਾ, ਤੇਵੇਹੋ ਨਾਉ ਪਚਾਰੀਐ॥**
**ਐਸੀ ਕਲਾ ਨ ਖੇਡੀਐ, ਜਿਤੁ ਦਰਗਹ ਗਇਆ ਹਾਰੀਐ॥**
**ਪੜਿਆ ਅਤੈ ਓਮੀਆ, ਵੀਚਾਰੁ ਅਗੈ ਵੀਚਾਰੀਐ॥**
**ਮੁਹਿ ਚਲੈ, ਸੁ ਅਗੈ ਮਾਰੀਐ ॥੧੨॥**

**ਪਦ ਅਰਥ** : ਗੁਨਹਗਾਰੁ—ਕੁਧਰਮੀ, ਮੰਦ ਕਰਮੀ, ਪਾਪੀ। ਓਮੀ—ਅਨਪੜ੍ਹ। ਸਾਧੁ—ਭਲਾ ਮਨੁੱਖ, ਸ਼ੁਭ ਕਰਮੀ ਬੰਦਾ। ਘਾਲੇ—ਕਰੇ। ਘਾਲਣਾ—ਕਮਾਈ। ਤੇਵੇਹੋ—ਤਿਹੋ ਜਿਹਾ ਹੀ। ਪਚਾਰੀਐ—ਪਰਚਾਰਿਆ ਜਾਂਦਾ ਹੈ। ਕਲਾ—ਖੇਡ। ਜਿਤੁ—ਜਿਸ ਨਾਲ। ਅਗੈ—ਰਬੀ ਦਰਗਾਹ ਵਿਚ। ਮੁਹਿ ਚਲੈ—ਮੂੰਹ ਦੇ ਜ਼ੋਰ ਚਲੇ, ਆਪਣੀ ਮਰਜ਼ੀ ਅਨੁਸਾਰ ਤੁਰੇ। ਮਾਰੀਐ—ਸਜ਼ਾ ਭੁਗਤਦਾ ਹੈ।

**ਭਾਵ ਅਰਥ** : ਜੇ ਪੜ੍ਹਿਆ-ਲਿਖਿਆ ਬੰਦਾ ਕੁਕਰਮੀ ਹੋ ਜਾਏ, ਤਾਂ ਇਸ ਦਾ ਇਹ ਭਾਵ ਨਹੀਂ ਕਿ ਉਸ ਨੂੰ ਉਸਦੇ ਮੰਦੇ ਕਰਮਾਂ ਦੀ ਸਜ਼ਾ ਮਾਫ਼ ਹੈ, ਤੇ ਨਾ ਹੀ ਉਸਦੀ ਥਾਂ ਕਿਸੇ ਨੇਕ-ਕਰਮੀ ਭਲੇ ਮਨੁੱਖ ਨੂੰ ਮਾਰਿਆ ਜਾ ਸਕਦਾ ਹੈ ਜੋ ਅਨਪੜ੍ਹ ਹੋਵੇ। ਰੱਬੀ ਦਰਗਾਹ ਵਿਚ ਨਿਬੇੜਾ ਕਰਮਾਂ ਦੇ ਆਧਾਰ ਤੇ ਹੁੰਦਾ ਹੈ, ਪੜ੍ਹੇ-ਲਿਖੇ ਜਾਂ ਅਨਪੜ੍ਹ ਹੋਣ ਨਾਲ ਕੋਈ ਫ਼ਰਕ ਨਹੀਂ ਪੈਂਦਾ। ਮਨੁੱਖ ਜਿਹੋ ਕੰਮ ਕਰਦਾ ਹੈ, ਉਸਦਾ ਉਹੋ ਜਿਹਾ ਹੀ ਨਾਮ ਪਰਚਾਰਿਆ ਜਾਂਦਾ ਹੈ। ਇਸ ਲਈ ਸੰਸਾਰ ਵਿਚ ਰਹਿੰਦਿਆਂ ਐਸੀ ਕੋਈ ਮੰਦ-ਕਰਮਾਂ ਦੀ ਖੇਡ ਨਹੀਂ ਖੇਡਣੀ ਚਾਹੀਦੀ ਜਿਸ ਕਰਕੇ ਰੱਬੀ ਦਰਗਾਹ ਵਿਚ ਮਨੁੱਖਾ ਜਨਮ ਦੀ ਬਾਜ਼ੀ ਹਾਰ ਜਾਈਏ। ਪੜ੍ਹੇ ਅਤੇ ਅਨਪੜ੍ਹ ਹੋਣ ਦਾ ਵੀਚਾਰ ਰੱਬੀ ਦਰਗਾਹ ਵਿਚ ਕੋਈ ਥਾਂ ਨਹੀਂ ਰਖਦਾ, ਉਥੇ ਕੇਵਲ ਪ੍ਰਭੂ ਦੇ ਗੁਣਾਂ ਦੀ ਵੀਚਾਰ ਹੀ ਕਬੂਲ ਪੈਂਦੀ ਹੈ। ਜਿਹੜਾ ਮਨੁੱਖ ਇਸ ਜਗਤ ਵਿਚ ਆਪਣੀ ਮਰਜ਼ੀ ਅਨੁਸਾਰ ਤੁਰਦਾ ਹੈ, ਉਹ ਅਗੇ ਪ੍ਰਭੂ ਦੀ ਦਰਗਾਹ ਵਿਚ ਸਜ਼ਾ ਪਾਂਦਾ ਹੈ।

### ਸਲੋਕ, ਮ: ੧॥

ਨਾਨਕ, ਮੇਰੁ ਸਰੀਰ ਕਾ, ਇਕੁ ਰਥੁ ਇਕੁ ਰਥਵਾਹੁ ॥
ਜੁਗੁ ਜੁਗੁ ਫੇਰਿ ਵਟਾਈਅਹਿ, ਗਿਆਨੀ ਬੁਝਹਿ ਤਾਹਿ ॥
ਸਤਜੁਗਿ ਰਥੁ ਸੰਤੋਖ ਕਾ, ਧਰਮੁ ਅਗੈ ਰਥਵਾਹੁ ॥
ਤ੍ਰੇਤੈ ਰਥੁ ਜਤੈ ਕਾ, ਜੋਰੁ ਅਗੈ ਰਥਵਾਹੁ ॥
ਦੁਆਪੁਰਿ ਰਥੁ ਤਪੈ ਕਾ, ਸਤੁ ਅਗੈ ਰਥਵਾਹੁ ॥
ਕਲਜੁਗਿ ਰਥੁ ਅਗਨਿ ਕਾ, ਕੂੜੁ ਅਗੈ ਰਥਵਾਹੁ ॥ ੧॥

**ਪਦ ਅਰਥ** : ਮੇਰੁ—ਸ਼ਿਰੋਮਣੀ। ਮੇਰੁ ਸਰੀਰ ਕਾ—ਸ਼ਿਰੋਮਣੀ ਸਰੀਰ ਦਾ, ਮਨੁੱਖਾ ਸਰੀਰ ਦਾ। ਰਥਵਾਹੁ—ਰਥਵਾਨ (Driver)' ਚਾਲਕ ਜਾਂ ਪ੍ਰੇਰਕ ਭਾਵ। ਰਥੁ—ਬਘੀ ਵਰਗਾ ਪੁਰਾਤਨ ਸਮਿਆਂ ਦਾ ਵਾਹਨ (Chariot), ਪਰਧਾਨ ਸੁਭਾਉ। ਵਟਾਈਅਹਿ—ਵਟਾਏ ਜਾਂਦੇ ਹਨ, ਬਦਲੇ ਜਾਂਦੇ ਹਨ। ਸਤੁ—ਉਚਾ ਆਚਰਨ ਜਾਂ ਉਚਾ ਚਾਲ-ਚਲਨ।

**ਭਾਵ ਅਰਥ** : ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਸਮਝਾਉਂਦੇ ਹਨ ਕਿ ਅੱਡ ਅੱਡ ਸਮਿਆਂ ਤੇ ਅੱਡ ਕਿਸਮਾਂ ਦੇ ਪ੍ਰੇਰਕ ਭਾਵਾਂ ਕਰਕੇ ਅੱਡ ਅੱਡ ਸੁਭਾਉ ਮਨੁੱਖਾਂ ਵਿਚ ਪ੍ਰਮੁੱਖ ਰੂਪ ਵਿਚ ਪਰਗਟ ਹੁੰਦੇ ਹਨ। ਮਨੁੱਖਾ ਸਰੀਰ ਸਦਾ ਹੀ ਕਿਸੇ ਸੁਭਾਉ ਰੂਪੀ ਰੱਥ ਤੇ ਸਵਾਰ ਹੁੰਦਾ ਹੈ ਅਤੇ ਇਸ ਸੁਭਾਉ ਰੂਪੀ ਰੱਥ ਨੂੰ ਚਲਾਉਣ ਲਈ ਕੋਈ ਨਾ ਕੋਈ ਪ੍ਰੇਰਕ ਭਾਵ ਰੂਪੀ ਰਥਵਾਨ ਹੁੰਦਾ ਹੈ। ਜੈਸਾ ਜੈਸਾ ਸੁਭਾਉ ਅਤੇ ਉਸਦਾ ਪ੍ਰੇਰਕ ਭਾਵ, ਮਨੁੱਖਾ ਸਰੀਰ ਵਿਚ ਵਾਪਰ ਰਿਹਾ ਹੰਦਾ ਹੈ, ਤੈਸੇ ਤੈਸੇ ਜੁਗ ਵਿਚ ਹੀ ਮਨੁੱਖ ਨੂੰ ਵਿਚਰਦਾ ਸਮਝਣਾ ਚਾਹੀਦਾ ਹੈ। ਗੁਰਦੇਵ ਇਸ ਸਲੋਕ ਵਿਚ ਬ੍ਰਾਹਮਣ ਦੀ ਕਾਲ ਵੰਡ—ਸਤਜੁਗ, ਤ੍ਰੇਤਾ, ਦੁਆਪਰ ਤੇ ਕਲਜੁਗ ਨੂੰ ਰੱਦ ਕੇ ਗੁਰਮਤ ਵਿਚਾਰ ਪੇਸ਼ ਕਰਦੇ ਹਨ। ਹਰੇਕ ਸਮੇਂ ਵਿਚ ਮਨੁੱਖ ਦੇ ਸੁਭਾਉ ਰੂਪੀ ਰੱਥ ਅਤੇ ਪ੍ਰੇਰਕ ਭਾਵ 'ਧਰਮ' ਹੋਵੇ, ਤਾਂ ਮਨੁੱਖ 'ਸਤਿਯੁਗ' ਵਿਚ ਵਿਚਰ ਰਿਹਾ ਹੈ। ਜਦ ਸੁਭਾਉ 'ਜਤ-ਪਾਲਣ' ਦਾ ਹੋਵੇ ਅਤੇ ਪ੍ਰੇਰਕ ਭਾਵ 'ਜ਼ੋਰ ਜਾਂ ਸੂਰਬੀਰਤਾ' ਹੋਵੇ, ਤਾਂ ਜੀਵ ਨੂੰ 'ਤ੍ਰੇਤਾ ਜੁਗ' ਵਿਚ ਵਿਚਰਦਾ ਸਮਝੋ। ਜਦ ਮਨੁੱਖਾ ਸੁਭਾਉ 'ਤਪ ਕਰਨ ਵਾਲਾ' ਬਣ ਜਾਏ ਅਤੇ ਉਸਦਾ ਪ੍ਰੇਰਕ ਭਾਵ 'ਉੱਚਾ ਆਚਰਨ' ਹੋਵੇ ਤਾਂ ਜਾਣੋ ਮਨੁੱਖ 'ਦੁਆਪਰ' ਜੁਗ ਵਿਚ ਵਿਚਰ ਰਿਹਾ ਹੈ। ਇਸੇ ਤਰ੍ਹਾਂ ਜਦ ਮਨੁੱਖ ਦਾ ਸੁਭਾਉ 'ਤ੍ਰਿਸ਼ਨਾ-ਅਗਨੀ' ਦਾ ਹੋ ਜਾਏ ਤੇ 'ਕੂੜ' ਪ੍ਰੇਰਕ ਭਾਵ ਦਾ ਕੰਮ ਕਰ ਰਿਹਾ ਹੋਵੇ, ਤਾਂ ਉਸਨੂੰ 'ਕਲਜੁਗ' ਵਿਚ ਵਿਚਰਦਾ ਜਾਣੋ।

ਮ: ੧॥ ਸਾਮ ਕਹੈ ਸੇਤੰਬਰੁ ਸੁਆਮੀ, ਸਚਿ ਮਹਿ ਆਛੈ ਸਾਚਿ ਰਹੇ ॥
ਸਭ ਕੋ ਸਚਿ ਸਮਾਵੈ ॥
ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥
ਨਾਇ ਲਇਐ ਪਰਾਛਤ ਜਾਹਿ ॥ ਨਾਨਕ, ਤਉ ਮੋਖੰਤਰੁ ਪਾਹਿ ॥
ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ, ਕਾਨ੍ਹ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ ॥
ਕਲਿ ਮਹਿ ਬੇਦੁ ਅਥਰਬਣੁ ਹੂਆ, ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ ॥
ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ ਚਾਰ ਵੀਚਾਰ ॥
ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥ ੨॥



**ਪਦ ਅਰਥ** : ਸਾਮ—ਇਕ ਵੇਦ ਦਾ ਨਾਮ, ਬਾਕੀ ਤਿੰਨ ਵੇਦ ਹਨ—ਰਿਗ ਵੇਦ, ਯਜੁਰ ਵੇਦ, ਅਥੱਰਵ ਵੇਦ। ਸੇਤੰਬਰ—ਸਫ਼ੈਦ ਬਸਤਰਾਂ ਵਾਲਾ। ਸੁਆਮੀ—ਜਗਤ ਦਾ ਮਾਲਕ ਰੱਬ। ਆਛੈ—ਆਉਂਦਾ ਹੈ। ਰਾਮ ਨਾਮੁ—ਸ੍ਰੀ ਰਾਮ ਚੰਦਰ ਜੀ ਜੋ ਦਸ਼ਰਥ ਦੇ ਪੁੱਤਰ ਤੇ ਸੀਤਾ ਦੇ ਪਤੀ ਸਨ, ਦਾ ਨਾਮ। ਭਰਪੂਰਿ—ਵਿਆਪਕ, ਭਰਿਆ ਹੋਇਆ। ਦੇਵਾ ਮਹਿ—ਦੇਵਤਿਆਂ ਵਿਚ। ਸੂਰੁ—ਸੂਰਜ ਸਮਾਨ। ਨਾਇ--ਨਾਮ ਦੇ। ਲਇਐ—ਲੈਣ ਨਾਲ। ਪਰਾਛਤ—ਪਾਪ। ਜੋਰਿ—ਜ਼ੋਰ ਨਾਲ, ਧੱਕੇ ਨਾਲ। ਮੋਖੰਤਰੁ—ਮੋਖ ਵਿਚ। ਚੰਦ੍ਰਾਵਲਿ—ਇਕ ਗੋਪੀ ਦਾ ਨਾਮ ਜੋ ਰਾਧਾ ਦੀ ਚਚੇਰੀ ਭੈਣ ਸੀ ਤੇ ਰਾਧਾ ਦੇ ਤਾਏ ਚੰਦਰਭਾਨ (ਵ੍ਰਿਖਭਾਨ ਦੇ ਭਰਾ) ਦੀ ਧੀ ਸੀ ਅਤੇ ਕਰਲਾ ਪਿੰਡ ਦੇ ਗੋਵਰਧਨ ਨਾਲ ਵਿਆਹੀ ਸੀ। ਜਾਦਮੁ—ਯਾਦਵ ਕੁਲ ਵਿਚ ਪੈਦਾ ਹੋਇਆ, ਸ੍ਰੀ ਕ੍ਰਿਸ਼ਨ। ਕਾਨ੍ਹ—ਕ੍ਰਿਸ਼ਨ ਜੀ ਦਾ ਉਪਨਾਮ। ਪਾਰਜਾਤੁ—ਇੰਦਰ ਦੇ ਨੰਦਨ ਬਾਗ ਵਿਚ ਮਨੋਕਲਪਿਤ ਬਿਰਖ ਦਾ ਨਾਮ, ਜਿਸ ਵਿਚ ਹਰ ਤਰ੍ਹਾਂ ਦੀਆਂ ਖ਼ਾਹਿਸ਼ਾਂ ਪੂਰੀਆਂ ਕਰਨ ਦੀ ਸ਼ਕਤੀ ਮੰਨੀ ਜਾਂਦੀ ਹੈ। ਗੋਪੀ—ਸਤਯਭਾਮਾ ਗੋਪੀ ਲਈ। ਰੰਗੁ—ਰੰਗ-ਰਲੀਆਂ, ਕਲੋਲ। ਖੁਦਾਈ—ਖੁਦਾ ਦਾ, ਪ੍ਰਮੇਸ਼ਰ ਦਾ। ਅਲਹੁ—ਅੱਲਾ। ਅਮਲੁ—ਹੁਕਮ, ਰਾਜ। ਤੁਰਕ ਪਠਾਣੀ—ਤੁਰਕਾਂ ਪਠਾਣਾਂ ਨੇ। ਪੜਹਿ—ਪੜ੍ਹਦੇ ਹਨ। ਗੁਣਹਿ—ਗੁਣਦੇ ਹਨ, ਵਿਚਾਰਦੇ ਹਨ। ਤਿਨ੍ਹ—ਉਹਨਾਂ ਦੇ। ਚਾਰ—ਸੁੰਦਰ। ਭਾਉ ਭਗਤਿ—ਪ੍ਰੇਮਾ ਭਗਤੀ।

**ਭਾਵ ਅਰਥ** : ਇਸ ਸਲੋਕ ਵਿਚ ਗੁਰੂ ਨਾਨਕ ਪਾਤਸ਼ਾਹ ਨੇ ਗੁਰਮਤ ਦਾ ਸਿਧਾਂਤ ਹੇਠ ਲਿਖੀਆਂ ਤੁਕਾਂ ਵਿਚ ਦਿਤਾ ਹੈ :—

**(੧) ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥**
**(੨) ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥**

ਗੁਰਦੇਵ ਫ਼ਰਮਾਉਂਦੇ ਹਨ ਕਿ ਪ੍ਰਭੂ ਦਾ ਨਾਮ ਲਿਆਂ ਸਭ ਪਾਪ ਦੂਰ ਹੋ ਜਾਂਦੇ ਹਨ ਅਤੇ ਨਾਮ ਲੈਣ ਨਾਲ ਹੀ ਜੀਵ ਮੁਕਤੀ ਪ੍ਰਾਪਤ ਕਰਦੇ ਹਨ। ਜਦ ਜੀਵ ਪ੍ਰੇਮ ਸਹਿਤ ਪ੍ਰਭੂ ਦੀ ਭਗਤੀ ਕਰਦਾ ਹੈ ਅਤੇ ਆਪਣੀ ਅਹੰਗਤਾ ਭਾਵਨਾ ਦਾ ਤਿਆਗ ਕਰਕੇ ਆਪਣੇ ਆਪ ਨੂੰ ਨੀਵਾਂ ਅਖਵਾਉਂਦਾ ਹੈ, ਤਦੋਂ ਹੀ ਉਹ ਮੁਕਤੀ ਪ੍ਰਾਪਤ ਕਰਦਾ ਹੈ। ਇਹਨਾਂ ਸਲੋਕਾਂ ਨਾਲ ਲਗਦੀ ਪਉੜੀ ਵਿਚ ਸਤਿਗੁਰਾਂ ਨੇ ਸਪਸ਼ਟ ਲਫ਼ਜ਼ਾਂ ਵਿਚ ਫ਼ਰਮਾਇਆ ਹੈ ਕਿ ਖਸਮ-ਪ੍ਰਭੂ ਨੂੰ ਛੱਡ ਕੇ ਜੋ ਜੀਵ ਦੂਜੇ ਪਾਸੇ ਲਗੇ ਹਨ, ਉਹ ਸਣੇ ਪੂੰਜੀ ਸੰਸਾਰ-ਸਮੁੰਦਰ ਵਿਚ ਗ਼ਰਕ ਹੋ ਰਹੇ ਹਨ। ਇਸ ਸਲੋਕ ਦੀਆਂ ਬਾਕੀ ਤੁਕਾਂ ਵਿਚ ਸਤਿਗੁਰਾਂ ਨੇ ਹਿੰਦੂ ਧਰਮ ਦੀਆਂ ਮਨੌਤਾਂ—ਚਾਰ ਜੁਗਾਂ ਦਾ ਝਮੇਲਾ, ਸਭ ਦੇ ਅੱਡ ਅੱਡ ਅਵਤਾਰ, ਚਾਰ ਵੇਦਾ ਦਾ ਵਿਸਥਾਰ ਅਤੇ ਅੱਡ ਅੱਡ ਜੁਗਾਂ ਦਾ ਅੱਡ ਅੱਡ ਪ੍ਰਭੂ ਮਿਲਣ ਦੇ ਸਾਧਨਾਂ—ਦਾ ਬੜਾ ਕਲਾਮਈ ਢੰਗ ਨਾਲ ਵਿਅੰਗ ਰੂਪ ਵਿਚ ਜ਼ਿਕਰ ਕੀਤਾ ਹੈ। ਇਸ ਪੂਰੇ ਬਿਆਨ ਨੂੰ ਬ੍ਰਾਹਮਣੀ ਮੱਤ ਦੇ ਨੁਕਤਾ-ਨਿਗਾਹ ਅਨੁਸਾਰ ਹੂ-ਬ-ਹੂ ਪੇਸ਼ ਕਰ ਦਿਤਾ ਹੈ ਅਤੇ ਅੰਤ ਵਿਚ ਇਹਨਾਂ ਬ੍ਰਾਹਮਣੀ ਮਨੌਤਾਂ ਦਾ ਖੰਡਨ ਕਰਦਿਆਂ ਹੋਇਆਂ ਪ੍ਰੇਮਾ ਭਗਤੀ ਅਤੇ ਹਉਮੈ ਤਿਆਗ ਦਾ ਗੁਰਮਤ-ਸਿਧਾਂਤ ਪ੍ਰਤਿਪਾਦਨ ਕਰ ਦਿਤਾ ਹੈ। ਚਾਰ ਜੁਗਾਂ, ਚਾਰ ਵੇਦਾਂ ਅਤੇ ਚਾਰ ਰੱਬੀ ਨਾਮਾਂ ਦੇ ਵਿਊਹ-ਚੱਕਰ ਨੂੰ ਨਿਰੋਲ ਹਿੰਦੂ ਮੱਤ ਦੇ ਨਜ਼ਰੀਏ ਨਾਲ ਪੇਸ਼ ਕਰਕੇ ਅਰ ਇਸਨੂੰ ਨਿਰੱਰਥਕ ਦਸਕੇ ਇਕ ਪ੍ਰਭੂ ਦੀ ਪ੍ਰੇਮਾ ਭਗਤੀ ਦਾ ਮਹਾਨ ਉਪਦੇਸ਼ ਇਸ ਸਲੋਕ ਵਿਚ ਦਿਤਾ ਗਿਆ ਹੈ। ਬ੍ਰਾਹਮਣੀ ਵਿਸ਼ਵਾਸਾਂ ਵਿਚ ਸਾਮ ਵੇਦ, ਸਤਜੁਗ ਤੇ ਸੇਤੰਬਰ ਦਾ, ਰਿਗ-ਵੇਦ, ਤ੍ਰੇਤਾ ਜੁਗ ਤੇ ਸ੍ਰੀ ਰਾਮ-ਚੰਦਰ ਦਾ, ਯੁਜਰਵੇਦ, ਦੁਆਪਰ ਤੇ ਸ੍ਰੀ ਕ੍ਰਿਸ਼ਨ ਦਾ, ਅਤੇ ਅਥੱਰਵ ਵੇਦ, ਕਲਿਜੁਗ ਤੇ ਮੁਸਲਮਾਣੀ ਪ੍ਰਭਾਵ ਵਾਲੇ ਅੱਲਾ ਦਾ ਸੰਬੰਧ ਜੋੜ ਕੇ ਪਰਗਟ ਕੀਤਾ ਜਾਂਦਾ ਹੈ। ਇਤਨਾ ਹੀ ਨਹੀਂ ਉਪਰੋਕਤ ਜੁੱਗਾਂ ਅਤੇ ਵੇਦਾਂ ਨਾਲ ਸਿਲਸਿਲੇ ਵਾਰ ਸਫ਼ੇਦ, ਪੀਲਾ, ਲਾਲ ਤੇ ਕਾਲਾ ਰੰਗ ਕ੍ਰਮ-ਵਾਰ ਜੋੜ ਕੇ ਕਾਫੀ ਝਮੇਲਾ ਪਾਇਆ ਗਿਆ ਹੈ।

ਸਤਿਗੁਰੂ ਫ਼ਰਮਾਉਂਦੇ ਹਨ ਕਿ ਬ੍ਰਾਹਮਣ ਦੇ ਵਿਚਾਰਾਂ ਅਨੁਸਾਰ ਸਾਮ ਵੇਦ ਨਾਲ ਸੰਬੰਧਤ

'ਸਤਿਜੁਗ' ਵਿਚ ਮਾਲਕ ਪ੍ਰਭੂ ਦਾ ਨਾਮ 'ਸੇਤੰਬਰ' ਵਜਦਾ ਸੀ, ਅਤੇ ਤਦੋਂ ਹਰ ਜੀਵ ਸੱਚ ਵਿੱਚ ਆਉਂਦਾ ਸੀ, ਸੱਚ ਵਿਚ ਟਿੱਕਿਆ ਰਹਿੰਦਾ ਸੀ ਤੇ ਸੱਚ ਵਿੱਚ ਹੀ ਸਮਾਉਂਦਾ ਜਾਂ ਲੀਨ ਹੁੰਦਾ ਸੀ। ਬ੍ਰਾਹਮਣੀ ਵਿਸ਼ਵਾਸਾਂ ਅਨੁਸਾਰ ਰਿਗ ਵੇਦ ਨਾਲ ਸੰਬੰਧਤ 'ਤ੍ਰੇਤਾ ਜੁਗ' ਵਿਚ 'ਸ਼੍ਰੀ ਰਾਮਚੰਦਰ' ਦਾ ਨਾਮ ਹੀ ਸਾਰੇ ਦੇਵਤਿਆਂ ਵਿਚ ਸੂਰਜ ਤਰ੍ਹਾਂ ਚਮਕਦਾ ਸੀ, ਜੋ ਜਗਤ ਵਿਚ ਸਭ ਥਾਂ ਭਰਪੂਰ ਤੇ ਵਿਆਪਕ ਸੀ। ਇਸੇ ਤਰ੍ਹਾਂ ਯਜੁਰ ਵੇਦ ਨਾਲ ਸੰਬੰਧਤ 'ਦੁਆਪਰ ਜੁਗ' ਵਿਚ ਮਾਲਕ ਪ੍ਰਭੂ ਦਾ ਨਾਮ ਯਾਦਵ ਕੁਲ ਵਿਚ ਪੈਦਾ ਹੋਣ ਵਾਲਾ ਜਾਦਮੁ 'ਕਾਨ੍ਹ ਕ੍ਰਿਸ਼ਨ' ਪਰਸਿਧ ਹੋਇਆ, ਜਿਸਨੇ ਜ਼ੋਰ ਨਾਲ ਚੰਦਰਾਵਲੀ ਨੂੰ ਛਲਿਆ ਅਤੇ ਜਿਸਨੇ ਸਤਯਭਾਮਾ ਗੋਪੀ ਨੂੰ ਖੁਸ਼ ਕਰਨ ਖਾਤਰ ਇੰਦਰ ਦੇ ਨੰਦਨ ਨਾਮ ਦੇ ਬਾਗ ਵਿਚੋਂ ਪਾਰਜਾਤ ਨਾਮ ਦਾ ਰੁੱਖ ਪੁੱਟ ਕੇ ਸਤਯਭਾਮਾ ਲਈ ਉਸਦੇ ਬਾਗ਼ ਵਿਚ ਲਗਾ ਦਿਤਾ ਅਤੇ ਜਿਸਨੇ ਗੋਪੀਆਂ ਨਾਲ ਮਿਲ ਕੇ ਰਾਸਾਂ ਪਾ ਕੇ ਬਿੰਦਰਾਬਨ ਵਿਚ ਰੰਗ-ਰਲੀਆਂ ਮਨਾਈਆਂ। ਇਸੇ ਤਰ੍ਹਾਂ ਹੀ ਅਥਰਵ ਵੇਦ ਨਾਲ ਸੰਬੰਧਤ 'ਕਲਿਜੁਗ' ਵਿਚ ਮੁਸਲਿਮ ਪ੍ਰਭਾਵ ਕਾਰਨ ਪ੍ਰਮੇਸ਼ਰ ਦਾ ਨਾਮ 'ਅੱਲਾ' ਕਰਕੇ ਪਰਸਿੱਧ ਹੋਇਆ, ਤੁਰਕਾਂ ਅਤੇ ਪਠਾਣਾਂ ਦਾ ਰਾਜ ਹੋ ਗਿਆ, ਜਿਹਨਾਂ ਨੇ ਨੀਲੇ ਰੰਗ ਦੇ ਬਸਤਰ ਲੈ ਕੇ ਉਹਨਾਂ ਦੇ ਕਪੜੇ ਪਹਿਨਣੇ ਕੀਤੇ। ਬ੍ਰਾਹਮਣੀ ਮੱਤ ਅਨੁਸਾਰ ਇਸ ਪ੍ਰਕਾਰ ਚਾਰੋਂ ਵੇਦ ਸਚੇ ਹੋਏ ਹਨ। ਜੋ ਜੋ ਮਨੁੱਖ ਉਪਰ ਬਿਆਨੇ ਵਿਸ਼ਵਾਸਾਂ ਅਨੁਸਾਰ ਇਹਨਾਂ ਨੂੰ ਪੜ੍ਹਦੇ-ਸੁਣਦੇ ਹਨ, ਉਹਨਾਂ ਦੇ ਵੀਚਾਰ ਸੁੰਦਰ ਹੋ ਜਾਂਦੇ ਹਨ।

ਗੁਰਦੇਵ, ਬ੍ਰਾਹਮਣ ਦੇ ਇਸ ਵਿਊਹ-ਚੱਕਰ ਵਿਚੋਂ ਮਨੁੱਖ ਨੂੰ ਕਢਦੇ ਹੋਏ ਫ਼ੁਰਮਾਉਂਦੇ ਹਨ ਕਿ ਅਸਲ ਤੱਤ ਗਲ ਤਾਂ ਇਹ ਹੈ ਕਿ ਮਨੁੱਖ ਕੇਵਲ ਤਦੋਂ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ, ਜਦ ਪ੍ਰੇਮ ਸ਼ਰਧਾ ਨਾਲ ਰੱਬ ਦੀ ਭਗਤੀ ਕਰੇ ਅਤੇ ਹਉਮੈ ਦਾ ਤਿਆਗ ਕਰ ਦੇਵੇ।

**ਪਉੜੀ ॥**

**ਸਤਿਗੁਰ ਵਿਟਹੁ ਵਾਰਿਆ, ਜਿਤੁ ਮਿਲਿਐ ਖਸਮੁ ਸਮਾਲਿਆ ॥**
**ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ, ਇਨ੍ਹੀ ਨੇਤ੍ਰੀ ਜਗਤੁ ਨਿਹਾਲਿਆ ॥**
**ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ ॥**
**ਸਤਿਗੁਰੂ ਹੈ ਬੋਹਿਥਾ, ਵਿਰਲੈ ਕਿਨੈ ਵੀਚਾਰਿਆ ॥**
**ਕਰਿ ਕਿਰਪਾ ਪਾਰਿ ਉਤਾਰਿਆ ॥ ੧੩ ॥**

**ਪਦ ਅਰਥ** : ਵਿਟਹੁ—ਤੋਂ। ਜਿਤੁ ਮਿਲਿਐ—ਜਿਸਨੂੰ ਮਿਲਕੇ। ਜਿਨਿ—ਜਿਸ ਗੁਰੂ ਨੇ। ਗਿਆਨ ਅੰਜਨੁ—ਗਿਆਨ ਦਾ ਸੁਰਮਾ। ਇਨ੍ਹੀਂ ਨੇਤ੍ਰੀਂ—ਇਹਨਾਂ ਅੱਖਾਂ ਨਾਲ। ਨਿਹਾਲਿਆ—ਚੰਗੀ ਤਰ੍ਹਾਂ ਦੇਖ ਲਿਆ ਹੈ। ਖਸਮੁ—ਮਾਲਕ, ਵਾਹਿਗੁਰੂ। ਦੂਜੈ—ਦੂਜੇ ਪਾਸੇ। ਵਣਜਾਰਿਆ—ਵਪਾਰੀ, ਜਗਿਆਸੂ। ਬੋਹਿਥਾ—ਜਹਾਜ਼। ਵਿਰਲੈ ਕਿਨੈ—ਕਿਸੇ ਵਿਰਲੇ ਨੇ।

**ਭਾਵ ਅਰਥ** : ਇਸ ਪਉੜੀ ਵਿਚ ਸਤਿਗੁਰੂ ਦੀ ਮਹਿਮਾ ਗਾਇਨ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਮੈਂ ਆਪਣੇ ਸਤਿਗੁਰੂ ਤੋਂ ਵਾਰਨੇ ਜਾਂਦਾ ਹਾਂ ਜਿਸਨੂੰ ਮਿਲਣ ਕਰਕੇ ਮੈਂ ਮਾਲਕ ਵਾਹਿਗੁਰੂ ਨੂੰ ਯਾਦ ਕਰਦਾ ਹਾਂ ਅਤੇ ਜਿਸ ਸਤਿਗੁਰੂ ਨੇ ਮੈਨੂੰ ਉਪਦੇਸ਼ ਕਰਕੇ ਗਿਆਨ-ਰੂਪੀ ਸੁਰਮਾ ਦਿਤਾ ਹੈ ਜਿਸ ਕਾਰਨ ਮੈਂ ਸੰਸਾਰ ਦੀ ਅਸਲੀਅਤ ਨੂੰ ਇਹਨਾਂ ਅੱਖਾਂ ਨਾਲ ਚੰਗੀ ਤਰ੍ਹਾਂ ਦੇਖ ਲਿਆ ਹੈ। ਮੈਂ ਸਮਝ ਗਿਆ ਹਾਂ ਕਿ ਮਾਲਕ ਵਾਹਿਗੁਰੂ ਨੂੰ ਛੱਡ ਕੇ ਜੋ ਲੋਕ ਕਿਸੇ ਦੂਜੇ ਪਾਸੇ ਲਗੇ ਹਨ, ਉਹ ਜੀਵ ਰੂਪੀ ਵਪਾਰੀ, ਸਣੇ ਪੂੰਜੀ ਸੰਸਾਰ ਸਮੁੰਦਰ ਵਿਚ ਡੁਬ ਗਏ ਹਨ। ਇਸ ਸਚਾਈ ਨੂੰ ਕਿਸੇ ਵਿਰਲੇ ਮਨੁੱਖ ਨੇ ਹੀ ਸਮਝਿਆ ਤੇ ਵਿਚਾਰਿਆ ਹੈ ਕਿ ਸੰਸਾਰ ਸਮੁੰਦਰ ਤੋਂ ਪਾਰ ਹੋਣ ਲਈ, ਜੀਵ ਵਾਸਤੇ, ਸਤਿਗੁਰੂ ਜਹਾਜ਼ ਸਮਾਨ ਹੈ। ਅਜਿਹੇ ਭਾਗਾਂ ਵਾਲੇ ਜੀਵਾਂ ਨੂੰ ਸਤਿਗੁਰੂ ਨੇ ਕਿਰਪਾ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਕੀਤਾ ਹੈ।



**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦ ਬਿੰਦੇ ਸਹਿਤ ਉਚਾਰੇ ਜਾਣਗੇ—

ਵਟਾਈਅਹਿੰ, ਬੁਝਹਿੰ, ਤਾਹਿੰ, ਮਹਿੰ, ਜਾਹਿੰ, ਪਾਹਿੰ, ਪੜਹਿੰ, ਗੁਣਹਿੰ, ਦੇਵਾਂ, ਨਾਇੰ, ਨਾਉਂ, ਵਿਟੋਂ, ਨੇਤ੍ਰੀਂ।

**ਸਲੋਕ, ਮ: ੧ ॥**

**ਸਿੰਮਲ ਰੁਖੁ ਸਰਾਇਰਾ, ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ, ਜਾਹਿ ਨਿਰਾਸੇ ਕਿਤੁ ॥**
**ਫਲ ਫਿਕੇ, ਫੁਲ ਬਕ ਬਕੇ, ਕੰਮਿ ਨ ਆਵਹਿ ਪਤ ॥**
**ਮਿਠਤੁ ਨੀਵੀ ਨਾਨਕਾ, ਗੁਣ ਚੰਗਿਆਈਆ ਤਤੁ ॥**
**ਸਭੁ ਕੋ ਨਿਵੈ ਆਪ ਕਉ, ਪਰ ਕਉ ਨਿਵੈ ਨ ਕੋਇ ॥**
**ਧਰਿ ਤਾਰਾਜੂ ਤੋਲੀਐ, ਨਿਵੈ ਸੁ ਗਉਰਾ ਹੋਇ ॥**
**ਅਪਰਾਧੀ ਦੂਣਾ ਨਿਵੈ, ਜੋ ਹੰਤਾ ਮਿਰਗਾਹਿ ॥**
**ਸੀਸਿ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧੇ ਜਾਹਿ ॥ ੧॥**

**ਪਦ ਅਰਥ** : ਸਰਾਇਰਾ—ਸਿੱਧਾ। ਦੀਰਘੁ—ਲੰਮਾ। ਮੁਚੁ—ਵੱਡਾ, ਮੋਟਾ। ਓਇ—ਉਹ (ਪੰਛੀ)। ਕਿਤੁ—ਕਿਉਂ। ਬਕਬਕੇ—ਬੇ ਸੁਆਦੇ। ਪਤ—ਪੱਤੇ। ਨੀਵੀਂ—ਨਿਮਰਤਾ ਵਿਚ, ਨੀਵੇਂ ਰਹਿਣ ਵਿਚ। ਮਿਠਤੁ—ਮਿਠਾਸ। ਗੁਣ ਚੰਗਿਆਈਆਂ ਤਤੁ—ਸਭ ਗੁਣਾਂ ਤੇ ਚੰਗਿਆਈਆਂ ਦਾ ਸਾਰ ਹੈ (ਨਿਮਰਤਾ)। ਸਭ ਕੋ—ਹਰ ਕੋਈ। ਆਪ ਕਉ—ਆਪਣੇ ਸੁਆਰਥ ਲਈ। ਪਰ ਕਉ—ਕਿਸੇ ਦੂਜੇ ਦੇ ਉਪਕਾਰ ਖਾਤਰ। ਧਰਿ—ਧਰ ਕੇ। ਤਾਰਾਜੂ—ਤਕੜੀ। ਗਉਰਾ—ਭਾਰਾ। ਅਪਰਾਧੀ—ਦੋਸ਼ੀ। ਹੰਤਾ—ਮਾਰਨ ਵਾਲਾ ਸ਼ਿਕਾਰੀ। ਮਿਰਗਾਹਿ—ਮਿਰਗਾਂ ਨੂੰ। ਸੀਸ ਨਿਵਾਇਐ—ਨਿਰਾ ਸਿਰ ਨਿਵਾਉਣ ਮਾਤਰ ਨਾਲ। ਰਿਦੈ ਕੁਸੁਧੇ—ਖੋਟੇ ਹਿਰਦੇ ਨਾਲ। ਜਾਹਿ—ਜਾਂਦੇ ਹਨ, ਜਾਣ।

**ਭਾਵ ਅਰਥ** : ਇਸ ਸਲੋਕ ਵਿਚ ਸਤਿਗੁਰਾਂ ਨੇ ਨਿਮਰਤਾ ਦੇ ਵਡੇ ਆਤਮਕ ਗੁਣ ਦੀਆਂ ਖੂਬੀਆਂ ਦਸੀਆਂ ਹਨ ਅਤੇ ਨਾਲ ਹੀ ਇਹ ਸਪਸ਼ਟ ਕੀਤਾ ਹੈ ਕਿ ਨਿਮਰਤਾ ਕੇਵਲ ਰਸਮੀ ਨਹੀਂ ਹੋਣੀ ਚਾਹੀਦੀ, ਬਲਕਿ ਇਹ ਨਿਮਰਤਾ ਦਿਲੋਂ, ਮਨੋਂ ਹੋਣੀ ਚਾਹੀਦੀ ਹੈ। ਗੁਰਦੇਵ ਕਥਨ ਕਰਦੇ ਹਨ ਕਿ ਸਿੰਮਲ ਦਾ ਰੁਖ ਬੜਾ ਸਿੱਧਾ ਲੰਮਾ ਤੇ ਮੋਟਾ ਹੁੰਦਾ ਹੈ, ਪਰ ਕੀ ਕਾਰਨ ਹੈ ਕਿ ਜੋ ਪੰਛੀ ਉਸ ਤੇ ਖਾਣ ਦੀ ਆਸ ਨਾਲ ਆ ਬੈਠਦੇ ਹਨ ਉਹ ਨਿਰਾਸ਼ ਹੋਕੇ ਉਸ ਤੋਂ ਉੱਡ ਜਾਂਦੇ ਹਨ। ਇਸ ਦਾ ਕਾਰਨ ਹੈ ਕਿ ਇਹ ਰੁੱਖ ਬੜਾ ਉਚਾ, ਮੋਟਾ, ਲੰਬਾ ਤੇ ਆਕੜਿਆ ਹੋਣ ਕਾਰਨ ਅਸਲ ਗੁਣਾਂ ਤੋਂ ਹੀਣਾ ਹੈ। ਇਸਦੇ ਫਲ ਫਿੱਕੇ ਹੁੰਦੇ ਹਨ, ਫੁਲ ਵੀ ਬੇਸੁਆਦੇ ਹੁੰਦੇ ਹਨ ਅਤੇ ਇਸਦੇ ਪੱਤੇ ਭੀ ਕਿਸੇ ਕੰਮ ਨਹੀਂ ਆਉਂਦੇ। ਗੁਰਦੇਵ ਫ਼ੁਰਮਾਉਂਦੇ ਹਨ ਕਿ ਨੀਵੇਂ ਰਹਿਣ ਵਿਚ ਜਾਂ ਨਿਮਰਤਾ ਵਿਚ ਹੀ ਅਸਲ ਮਿਠਾਸ ਹੈ ਅਤੇ ਨਿਮਰਤਾ ਸਾਰੇ ਗੁਣਾਂ ਤੇ ਚੰਗਿਆਈਆਂ ਦਾ ਸਾਰ ਹੈ।

ਹਰ ਕੋਈ ਜੀਵ ਆਪਣੇ ਸੁਆਰਥ ਲਈ ਝੁਕਦਾ ਹੈ, ਕਿਸੇ ਦੂਜੇ ਦੇ ਉਪਕਾਰ ਲਈ ਕੋਈ ਨਹੀਂ ਨਿੰਵਦਾ ਪਰ ਇਹ ਗਲ ਵੀ ਯਕੀਨੀ ਹੈ ਕਿ ਜਦੋਂ ਤਕੜੀ ਉਤੇ ਧਰ ਕੇ ਤੋਲਿਆ ਜਾਏ ਤਾਂ ਤੱਕੜੀ ਦਾ ਜਿਹੜਾ ਪਾਸਾ ਨਿੰਵਦਾ ਹੈ ਉਹੋ ਪਾਸਾ ਭਾਰਾ ਹੁੰਦਾ ਹੈ। ਨਿੰਵਣ ਜਾਂ ਝੁਕਣ ਤੋਂ ਭਾਵ ਦਿਲੋਂ-ਮਨੋਂ ਝੁਕਣਾ ਹੈ। ਕੇਵਲ ਸਿਰ ਜਾਂ ਸਰੀਰ ਝੁਕਾਉਣਾ ਨਿਮਰਤਾ ਨਹੀਂ। ਨਿੰਵਣ ਨਿੰਵਣ ਵਿਚ ਵੀ ਫ਼ਰਕ ਹੈ। ਦੋਸ਼ੀ ਪੁਰਸ਼ ਦੂਣਾ ਝੁਕਦਾ ਹੈ ਜਿਵੇਂ ਕਿ ਸ਼ਿਕਾਰੀ ਹਿਰਣ ਨੂੰ ਮਾਰਨ ਲਈ ਨਿੰਵਦਾ ਹੈ। ਕੇਵਲ ਸਿਰ ਨਿੰਵਾਣ ਨਾਲ ਕੀ ਹੁੰਦਾ ਹੈ ਜਦ ਕਿ ਮਨੁੱਖ ਖੋਟੇ ਜਾਂ ਅਸ਼ੁਧ ਹਿਰਦੇ ਨਾਲ ਧਰਮ ਅਸਥਾਨਾਂ ਤੇ ਜਾਂਦੇ ਹਣ।

ਮ: ੧ ॥ ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥
ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥
ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥
ਜੈ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥
ਕਹੁ ਨਾਨਕ, ਨਿਹਚਉ ਧਿਆਵੈ ॥ ਵਿਣੁ ਸਤਿਗੁਰ, ਵਾਟ ਨ ਪਾਵੈ ॥੨॥

**ਪਦ ਅਰਥ** : ਪੁਸਤਕ—ਧਾਰਮਕ ਪੁਸਤਕਾਂ। ਸੰਧਿਆਂ—ਸਵੇਰੇ, ਦੁਪਹਿਰ ਤੇ ਸੰਝ ਸਮੇਂ ਦੀ ਪਾਠ ਪੂਜਾ। ਬਾਦੰ—ਚੰਰਚਾ, ਵਾਦ ਵਿਵਾਦ। ਸਿਲ—ਪੱਥਰ, ਮੂਰਤੀ। ਬਗੁਲ ਸਮਾਧੰ—ਬਗਲਿਆਂ ਵਾਂਗ ਸਮਾਧੀ। ਬਿਭੂਖਣ—ਗਹਿਣੇ। ਸਾਰੰ—ਸੋਹਣੇ। ਤ੍ਰੈਪਾਲ—ਤਿੰਨ ਪਾਲਾਂ ਵਾਲਾ ਗਾਇਤ੍ਰੀ ਮੰਤਰ। ਤਿਹਾਲ—ਤਿੰਨ ਵਕਤ। ਬਿਚਾਰੰ—ਵਿਚਾਰ ਕਰਦਾ ਹੈ। ਲਿਲਾਟੰ—ਮੱਥੇ ਉਤੇ। ਕਪਾਟੰ—ਸਿਰ ਉਤੇ। ਬ੍ਰਹਮੰ ਕਰਮੰ—ਪ੍ਰਭੂ ਦੀ ਬੰਦਗੀ ਦਾ ਕਰਮ। ਫੋਕਟ—ਫੋਕੇ, ਵਿਅਰਥ। ਨਿਸਚਉ—ਨਿਸ਼ਚੇ ਕਰਕੇ। ਨਿਹਚਉ—ਸ਼ਰਧਾ ਧਾਰ ਕੇ। ਵਾਟ—ਪਰਮਾਰਥ ਜਾਂ ਧਰਮ ਦਾ ਰਸਤਾ।

**ਭਾਵ ਅਰਥ** : ਇਸ ਸਲੋਕ ਵਿਚ ਗੁਰੂ ਨਾਨਕ ਦੇਵ ਜੀ ਫੋਕੇ ਧਾਰਮਕ ਰਸਮ-ਰਿਵਾਜਾਂ ਦਾ ਖੰਡਨ ਕਰਦੇ ਹਨ ਅਤੇ ਸਮਝਾਉਂਦੇ ਹਨ ਕਿ ਅਸਲ ਰੱਬੀ ਕੰਮ (ਭਾਵ ਸਿਮਰਨ) ਦਾ ਜਿਸਨੂੰ ਗਿਆਨ ਹੋ ਜਾਂਦਾ ਹੈ, ਉਹ ਇਹਨਾਂ ਤੋਂ ਬੱਚ ਜਾਂਦਾ ਹੈ, ਪਰ ਧਰਮ ਦਾ ਅਸਲੀ ਰਸਤਾ ਸਤਿਗੁਰੂ ਬਿਨਾਂ ਨਹੀਂ ਮਿਲਦਾ।

ਪੰਡਤ ਧਾਰਮਕ ਪੁਸਤਕਾਂ ਪੜ੍ਹ ਕੇ ਸੰਧਿਆ ਕਰਦਾ ਤੇ ਹੋਰਨਾਂ ਨਾਲ ਧਰਮ ਸੰਬੰਧੀ ਚਰਚਾ ਛੇੜਦਾ ਹੈ। ਉਹ ਆਪਣੇ ਅਕੀਦਿਆਂ-ਵਿਸ਼ਵਾਸਾਂ ਅਨੁਸਾਰ ਪੱਥਰ ਦੀਆਂ ਮੂਰਤੀਆਂ ਪੂਜਦਾ ਅਤੇ ਬਗਲੇ ਵਾਂਗ ਝੂਠੀਆਂ ਸਮਾਧੀਆਂ ਲਗਾਂਦਾ ਹੈ। ਬਗਲੇ ਦੀ ਸਮਾਧੀ ਕੇਵਲ ਆਪਣਾ ਸ਼ਿਕਾਰ ਕਾਬੂ ਕਰਨ ਲਈ ਹੁੰਦੀ ਹੈ, ਤਿਵੇਂ ਪੰਡਤ ਭੀ ਆਪਣੇ ਜਜਮਾਨਾਂ ਨੂੰ ਧੋਖਾ ਦੇ ਕੇ ਵੱਧ ਤੋਂ ਵੱਧ ਦਾਨ ਹਾਸਲ ਕਰਨ ਲਈ ਸਮਾਧੀ ਲਗਾਂਦਾ ਹੈ। ਮੁਖੋਂ ਝੂਠ ਬੋਲਦਾ ਹੈ ਪਰ ਇਸ ਝੂਠ ਨੂੰ ਖੂਬਸੂਰਤ ਗਹਿਣਿਆਂ ਵਾਂਗ ਦਿਲਕਸ਼ ਬਣਾਕੇ ਪੇਸ਼ ਕਰਦਾ ਹੈ। ਉਹ ਤਿੰਨ ਪਦਾਂ ਵਾਲੀ ਗਾਇਤ੍ਰੀ ਦਾ ਦਿਨ ਵਿਚ ਤਿੰਨ ਵਕਤ ਪਾਠ-ਵਿਚਾਰ ਕਰਦਾ ਹੈ, ਮੱਥੇ ਤੇ ਤਿਲਕ ਲਗਾਂਦਾ ਹੈ, ਦੋ ਧੋਤੀਆਂ ਸਦਾ ਰਖਦਾ ਹੈ ਅਤੇ ਸੰਧਿਆ ਆਦਿ ਕਰਨ ਸਮੇਂ ਆਪਣੇ ਸਿਰ ਤੇ ਕਪੜਾ ਧਰ ਲੈਂਦਾ ਹੈ, ਪਰ ਜੇ ਇਹ ਪੰਡਤ ਅਸਲੀ ਰੱਬੀ ਕਰਮ (ਪ੍ਰਭੂ-ਜੱਸ) ਨੂੰ ਜਾਣ ਲਏ ਤਦ ਨਿਸ਼ਚੇ ਤੌਰ ਤੇ ਉਪਰੋਕਤ ਸਭ ਕੰਮ ਫਜ਼ੂਲ ਪਰਗਟ ਹੋਣਗੇ। ਗੁਰਦੇਵ ਕਹਿੰਦੇ ਹਨ ਕਿ ਜੋ ਸ਼ਰਧਾ ਧਾਰਕੇ ਨਿਸ਼ਚੇ ਨਾਲ ਪ੍ਰਭੂ ਨੂੰ ਧਿਆਉਂਦਾ ਹੈ, ਉਹ ਉਸ ਨੂੰ ਪਾ ਲੈਂਦਾ ਹੈ, ਪਰ ਸਤਿਗੁਰੂ ਬਿਨਾ ਧਰਮ ਦਾ ਅਸਲੀ ਰਸਤਾ ਨਹੀਂ ਮਿਲਦਾ।

ਪਉੜੀ ॥

ਕਪੜੁ ਰੂਪੁ ਸੁਹਾਵਣਾ, ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ ॥
ਹੁਕਮੁ ਕੀਏ ਮਨਿ ਭਾਵਦੇ, ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ ॥
ਕਰਿ ਅਉਗਣ ਪਛੋਤਾਵਣਾ ॥੧੪॥

**ਪਦ ਪਰਥ** : ਕਪੜੁ—ਸਰੀਰ ਰੂਪੀ ਕਪੜਾ। ਰੂਪ ਸੁਹਾਵਣਾ—ਸੁੰਦਰ ਰੂਪ। ਰਾਹਿ ਭੀੜੈ—ਭੀੜੇ ਰਸਤੇ ਵਿਚੋਂ ਦੀ। ਅਗੈ—ਮਰਨ ਪਿਛੋਂ। ਨੰਗਾ—ਨੰਗਾ ਕਰਕੇ, ਪਾਜ ਉਘੇੜ ਕੇ। ਦੋਜਕਿ—ਦੋਜਕ ਵਿਚ, ਨਰਕ ਵਿਚ। ਚਾਲਿਆ—ਚਲਾਇਆ ਜਾਂਦਾ ਹੈ। ਤਾ—ਤਦੋਂ। ਖਰਾ—ਬਹੁਤ।



**ਭਾਵ ਅਰਥ** : ਇਸ ਪਉੜੀ ਵਿਚ, ਸਤਿਗੁਰੂ, ਜੀਵਨ ਦੀ ਅਸਲੀਅਤ ਦਸ ਕੇ ਜੀਵਨ ਵਿਚ ਨੇਕ ਕੰਮ ਕਰਨ ਤੇ ਬਦੀਆਂ ਤੋਂ ਬਚਣ ਦੀ ਤਾਕੀਦ ਕਰਦੇ ਹਨ।

ਗੁਰਦੇਵ ਫੁਰਮਾਉਂਦੇ ਹਨ ਕਿ ਜੀਵ ਨੇ ਸਰੀਰ ਰੂਪੀ ਕਪੜਾ ਤੇ ਸੁੰਦਰ ਰੂਪ ਇਥੇ ਹੀ ਛਡ ਕੇ ਅਗੇ ਤੁਰ ਜਾਣਾ ਹੈ ਅਤੇ ਆਪਣੇ ਕੀਤੇ ਹੋਏ ਚੰਗੇ ਜਾਂ ਮੰਦੇ ਕੰਮਾਂ ਦਾ ਫਲ ਇਸ ਜੀਵ ਨੇ ਆਪ ਹੀ ਭੁਗਤਣਾ ਹੈ। ਜੀਵ ਇਥੇ ਜਗਤ ਵਿਚ ਮਨ ਭਾਉਂਦੇ ਹੁਕਮ ਚਲਾਂਦਾ ਹੈ, ਪਰ ਅਗੇ ਚਲ ਕੇ ਉਸਨੂੰ ਇਨਸਾਫ ਦੇ ਤੰਗ ਰਸਤੇ ਵਿਚੋਂ ਜਾਣਾ ਪੈਂਦਾ ਹੈ। ਜਦ ਜੀਵ ਨੂੰ ਨੰਗਾ ਕਰਕੇ ਭਾਵ ਉਸਦੇ ਮੰਦੇ ਕੰਮਾਂ ਦਾ ਪਾਜ ਉਘੇੜ ਕੇ ਦੋਜ਼ਖ ਵਿਚ ਧੱਕਿਆ ਜਾਂਦਾ ਹੈ, ਤਾਂ ਉਸ ਵੇਲੇ ਉਸਨੂੰ ਆਪਣਾ ਰੂਪ ਬਹੁਤ ਡਰਾਉਣਾ ਪ੍ਰਤੀਤ ਹੁੰਦਾ ਹੈ। ਭੈੜੇ ਕੰਮ ਕਰਕੇ ਅੰਤ ਪਛਤਾਉਣਾ ਪੈਂਦਾ ਹੈ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦ ਬਿੰਦੇ ਸਹਿਤ ਉਚਾਰੇ ਜਾਣਗੇ :—
ਆਵਹਿੰ, ਜਾਹਿੰ, ਮਿਰਗਾਹਿੰ, ਨੀਵੀਂ, ਚੰਗਿਆਈਆਂ, ਨਿਵੈਂ, ਦੁਨੀਆਂ।

ਸਲੋਕੁ, ਮ: ੧ ॥

ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ ॥
ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ ॥
ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ ॥
ਓਹੁ ਮੁਆ, ਓਹੁ ਝੜਿ ਪਇਆ, ਵੇਤਗਾ ਗਇਆ ॥ ੧ ॥

**ਪਦ ਅਰਥ** :—ਸੂਤੁ—ਸੂਤਰ, ਧਾਗਾ। ਜਤੁ—ਆਪਣੇ ਆਪ ਨੂੰ ਵੱਸ ਵਿਚ ਰਖਣਾ। ਗੰਢੀ—ਗੰਢਾਂ। ਸਤੁ—ਸੁਚਾ ਆਚਰਨ। ਜੀਅ ਕਾ—ਆਤਮਾ ਵਾਸਤੇ। ਹਈ—ਜੇ ਤੇਰੇ ਪਾਸ ਹੈ। ਘਤੁ—ਪਾ ਦੇ। ਨ ਜਾਇ—ਨਾ ਹੀ ਖਤਮ ਹੁੰਦਾ ਹੈ। ਚਲੇ ਪਾਇ—ਪਾ ਚੱਲੇ ਹਨ। ਚਉਕੜਿ—ਚਾਰ ਕਉਡੀਆਂ ਤੋਂ। ਅਣਾਇਆ—ਮੰਗਵਾਇਆ। ਸਿਖਾ—ਸਿਖਿਆ, ਉਪਦੇਸ਼। ਚੜ੍ਹਾਈਆਂ—ਦਿਤੀ, ਚਾੜ੍ਹੀ। ਥਿਆ—ਹੋ ਗਿਆ। ਝੜਿ—ਡਿਗਕੇ। ਵੇਤਗਾ—ਬਿਨਾ ਜਨੇਊ ਦੇ।

**ਭਾਵ ਅਰਥ** :—ਇਸ ਸਲੋਕ ਵਿਚ ਸਤਿਗੁਰੂ ਬ੍ਰਾਹਮਣੀ ਮੱਤ ਦੇ ਰਸਮੀ ਜਨੇਊ ਦਾ ਖੰਡਨ ਕਰਦੇ ਹੋਏ ਧਰਮੀ ਮਨੁਖ ਲਈ ਕੁਝ ਜ਼ਰੂਰੀ ਗੁਣ ਧਾਰਨ ਕਰਨ ਦੀ ਤਾਕੀਦ ਕਰਦੇ ਹਨ। ਸਤਿਗੁਰੂ ਪੰਡਿਤ ਨੂੰ ਮੁਖਾਤਿਬ ਕਰਕੇ ਕਹਿੰਦੇ ਹਨ ਕਿ ਹੇ ਪੰਡਿਤ ਜੋ ਤੇਰੇ ਪਾਸ ਆਤਮਾ ਦੇ ਕੰਮ ਆ ਸਕਣ ਵਾਲਾ ਜਨੇਊ ਹੈ, ਤਾਂ ਮੇਰੇ ਗਲ ਵਿਚ ਪਾ ਦੇ। ਜਨੇਊ ਕਪਾਹ ਤੋਂ ਬਣਦਾ ਹੈ। ਕਪਾਹ ਤੋਂ ਸੂਤ ਤਿਆਰ ਹੁੰਦਾ ਹੈ। ਫਿਰ ਉਸ ਧਾਗੇ ਨੂੰ ਗੰਢਾਂ ਦਿਤੀਆਂ ਜਾਂਦੀਆਂ ਹਨ ਤੇ ਧਾਗੇ ਨੂੰ ਵੱਟ ਚਾੜ੍ਹੇ ਜਾਂਦੇ ਹਨ। ਗੁਰਦੇਵ ਫੁਰਮਾਉਂਦੇ ਹਨ ਆਤਮਾ ਵਾਸਤੇ ਸੱਚਾ ਜਨੇਊ ਦਇਆ ਦੀ ਕਪਾਹ ਤੇ ਸੰਤੋਖ ਦੇ ਸੂਤਰ ਤੋਂ ਬਣਦਾ ਹੈ ਜਿਸਨੂੰ ਜਤ ਦੀਆ ਗੰਢਾਂ ਤੇ ਸੁੱਚੇ ਆਚਰਨ ਦੇ ਵੱਟ ਚਾੜ੍ਹੇ ਗਏ ਹੋਣ। ਭਾਵ ਇਹ ਕਿ ਰਸਮੀ ਜਨੇਊ ਦੀ ਥਾਂ ਧਰਮੀ ਪੁਰਖ ਦਇਆ, ਸੰਤੋਖ, ਜਤ ਪਾਲਨ ਤੇ ਸੁੱਚੇ ਆਚਰਨ ਦੇ ਗੁਣ ਧਾਰਨ ਕਰਨਾ ਹੀ ਸੱਚਾ ਧਰਮ ਸਮਝਦੇ ਹਨ। ਜੇ ਉਪਰੋਕਤ ਗੁਣਾਂ ਦਾ ਜਨੇਊ ਪਾ ਲਿਆ ਜਾਏ ਤਾਂ ਇਹ ਜਨੇਊ ਨਾ ਟੁਟਦਾ ਹੈ ਤੇ ਨਾ ਇਸ ਨੂੰ ਮੈਲ ਹੀ ਲਗਦੀ ਹੈ; ਨਾ ਇਹ ਸੜਦਾ ਹੈ ਤੇ ਨਾ ਹੀ ਇਹ ਗੁਆਚਦਾ ਹੈ। ਗੁਰਦੇਵ ਫੁਰਮਾਉਂਦੇ ਹਨ ਕਿ ਉਹ ਪੁਰਖ ਧੰਨਤਾ ਯੋਗ ਹਨ ਜਿਹੜੇ ਇਹ ਜਨੇਊ ਆਪਣੇ ਗੱਲ ਵਿਚ ਪਾ ਚਲੇ ਹਨ। ਗੁਰਦੇਵ ਰਸਮੀ ਜਨੇਊ ਪਾਣ ਵਾਲੇ ਨੂੰ ਕਹਿੰਦੇ ਹਨ, ਕਿ ਉਹ ਜਨੇਊ ਚਾਰ ਕੌਡੀਆਂ ਮੁਲ ਦੇ ਕੇ ਮੰਗਵਾਇਆ ਜਾਂਦਾ ਹੈ ਤੇ ਚੌਂਕੇ ਵਿਚ ਬੈਠ ਕੇ, ਪੰਡਤ, ਜਜਮਾਨਾਂ

ਦੇ ਗਲ ਪਾ ਦਿੰਦਾ ਹੈ। ਇਸ ਸਮੇਂ ਜਜਮਾਨ ਦੇ ਕੰਨ ਵਿਚ ਇਹ ਸਿਖਿਆ ਚਾੜ੍ਹ ਦਿਤੀ ਜਾਂਦੀ ਹੈ ਕਿ ਅਜ ਤੋਂ ਤੇਰਾ ਗੁਰੂ ਬ੍ਰਾਹਮਣ ਹੋ ਗਿਆ। ਜਦ ਜਨੇਊਧਾਰੀ ਮਰ ਜਾਂਦਾ ਹੈ ਤਾਂ ਜਨੇਊ ਭੀ ਸਰੀਰ ਤੋਂ ਢਹਿ ਪੈਂਦਾ ਹੈ ਤੇ ਇਸ ਤਰ੍ਹਾਂ ਉਹ ਜਜਮਾਨ ਜਨੇਊ ਤੋਂ ਬਿਨਾਂ ਹੀ ਸੰਸਾਰ ਤੋਂ ਤੁਰ ਜਾਂਦਾ ਹੈ।

**ਮ: ੧॥ ਲਖ ਚੋਰੀਆ, ਲਖ ਜਾਰੀਆ, ਲਖ ਕੂੜੀਆ, ਲਖ ਗਾਲਿ॥**
**ਲਖ ਠਗੀਆ ਪਹਿਨਾਮੀਆ, ਰਾਤਿ ਦਿਨਸੁ ਜੀਅ ਨਾਲਿ॥**
**ਤਗੁ ਕਪਾਹਹੁ ਕਤੀਐ, ਬਾਮ੍ਹਣੁ ਵਟੇ ਆਇ॥**
**ਕੁਹਿ ਬਕਰਾ ਰਿੰਨ੍ਹਿ ਖਾਇਆ, ਸਭੁ ਕੋ ਆਖੈ ਪਾਇ॥**
**ਹੋਇ ਪੁਰਾਣਾ ਸੁਟੀਐ, ਭੀ ਫਿਰਿ ਪਾਈਐ ਹੋਰੁ॥**
**ਨਾਨਕ, ਤਗੁ ਨ ਤੁਟਈ, ਜੇ ਤਗਿ ਹੋਵੈ ਜੋਰੁ॥ ੨॥**

**ਪਦ ਅਰਥ** :—ਜਾਰੀਆ—ਯਾਰੀਆਂ, ਪਰ ਇਸਤ੍ਰੀ-ਗਮਨ। ਕੂੜੀਆਂ—ਝੂਠੀਆਂ ਗੱਲਾਂ। ਗਾਲਿ—ਗਾਲ੍ਹਾਂ। ਪਹਿਨਾਮੀਆਂ—ਲੁੱਕ ਛਿੱਪ ਕੇ ਕੀਤੇ ਪਾਪ। ਤਗੁ—ਤਾਗਾ, ਜਨੇਊ। ਵਟੇ ਆਇ—ਆਕੇ ਵਟ ਦੇਂਦਾ ਹੈ। ਕੁਹਿ—ਕੁਹ ਕੇ, ਜ਼ਬ੍ਹਾ ਕਰਕੇ। ਰਿੰਨ੍ਹਿ—ਰਿੰਨ੍ਹ ਕੇ, ਪਕਾ ਕੇ। ਸਭ ਕੋ—ਹਰੇਕ ਬੰਦਾ। ਪਾਇ—(ਜਨੇਊ) ਪਾਇਆ ਗਿਆ। ਤਗਿ—ਧਾਗੇ ਵਿਚ, ਜਨੇਊ ਵਿਚ।

**ਭਾਵ ਅਰਥ** :—ਇਸ ਸਲੋਕ ਵਿਚ ਭੀ ਗੁਰਦੇਵ ਰਸਮੀ ਜਨੇਊ ਦਾ ਖੰਡਨ ਕਰਦੇ ਹਨ। ਆਪ ਕਥਨ ਕਰਦੇ ਹਨ ਕਿ ਰਸਮੀ ਜਨੇਊ ਧਾਰਨ ਕਰਨ ਦਾ ਕੀ ਲਾਭ, ਜਦ ਕਿ ਇਸ ਜਨੇਊ ਨੂੰ ਪਾਉਣ ਵਾਲਾ ਮਨੁਖ ਲੱਖਾਂ ਚੋਰੀਆਂ ਤੇ ਯਾਰੀਆਂ ਦੇ ਕੁਕਰਮਾਂ ਵਿਚ ਫਸਿਆ ਪਿਆ ਹੈ ? ਲੱਖਾਂ ਝੂਠੀਆਂ ਗੱਲਾਂ, ਲੱਖਾਂ ਗਾਲ੍ਹਾਂ, ਲੱਖਾਂ ਠੱਗੀਆਂ ਤੇ ਲੱਖਾਂ ਹੀ ਲੁਕ ਛਿਪ ਕੇ ਕੀਤੀਆ ਮੰਦੀਆਂ ਕਰਤੂਤਾਂ ਦਿਨ ਰਾਤ ਇਸ ਜੀਵ ਨਾਲ ਚਲ ਰਹੀਆਂ ਹਨ। ਜਨੇਊ ਦਾ ਧਾਗਾ ਕਪਾਹ ਤੋਂ ਕੱਤਿਆ ਜਾਂਦਾ ਹੈ ਅਤੇ ਬ੍ਰਾਹਮਣ ਉਸ ਧਾਗੇ ਨੂੰ ਵੱਟ ਚਾੜ੍ਹਦਾ ਹੈ। ਇਸ ਰਸਮ ਸਮੇਂ ਘਰ ਆਏ ਸਾਕ-ਸੰਬੰਧੀਆਂ ਨੂੰ ਬਕਰਾ ਕੁਹ ਕੇ, ਪਕਾ ਕੇ ਖੁਆਇਆ ਜਾਂਦਾ ਹੈ ਅਤੇ ਹਰ ਕੋਈ ਆਖਦਾ ਹੈ ਕਿ ਜਨੇਊ ਪੈ ਗਿਆ ਹੈ। ਫਿਰ ਜਦੋਂ ਜਨੇਊ ਦਾ ਧਾਗਾ ਪੁਰਾਣਾ ਹੋ ਜਾਂਦਾ ਹੈ ਤਾਂ ਉਹ ਸੁਟ ਦਿਤਾ ਜਾਂਦਾ ਹੈ ਅਤੇ ਉਸ ਦੀ ਥਾਂ ਹੋਰ ਜਨੇਊ ਪਾਇਆ ਜਾਂਦਾ ਹੈ। ਗੁਰਦੇਵ ਕਹਿੰਦੇ ਹਨ ਕਿ ਜੇ ਇਸ ਜਨੇਊ ਵਿਚ ਜ਼ੋਰ ਹੁੰਦਾ, ਭਾਵ ਜੇ ਇਹ ਜਨੇਊ ਆਤਮਾ ਦੇ ਕੰਮ ਆ ਸਕਣ ਵਾਲਾ ਹੁੰਦਾ, ਤਾਂ ਇਹ ਜਨੇਊ ਇਸ ਤਰ੍ਹਾਂ ਨਾ ਟੁਟਦਾ।

ਸਿੱਟਾ ਇਹ ਕਿ ਰਸਮੀ ਜਨੇਊ ਜੀਵ ਲਈ ਲਾਭਕਾਰੀ ਨਹੀਂ ਤੇ ਨਾ ਹੀ ਇਹ ਆਤਮਾ ਨਾਲ ਨਿਭਦਾ ਹੈ।

**ਮ: ੧॥ ਨਾਇ ਮੰਨਿਐ, ਪਤਿ ਊਪਜੈ, ਸਾਲਾਹੀ ਸਚੁ ਸੂਤੁ॥**
**ਦਰਗਹ ਅੰਦਰਿ ਪਾਈਐ, ਤਗੁ ਨ ਤੂਟਸਿ ਪੂਤ॥ ੩॥**

**ਪਦ ਅਰਥ** :—ਨਾਇ ਮੰਨਿਐ—ਜੇ ਵਾਹਿਗੁਰੂ ਦਾ ਨਾਮ ਹਿਰਦੇ ਵਿਚ ਦ੍ਰਿੜ ਕਰ ਲਈਏ। ਪਤਿ—ਇਜ਼ਤ। ਸਾਲਾਹੀ—ਸਿਫ਼ਤ-ਸਲਾਹ ਹੀ। ਸਚੁ ਸੂਤੁ—ਸਦਾ ਕਾਇਮ ਰਹਿਣ ਵਾਲਾ ਜਨੇਊ। ਪਾਈਐ—(ਮਾਣ) ਪਾਈਦਾ ਹੈ। ਨ ਤੂਟਸਿ—ਨਹੀਂ ਟੁਟੇਗਾ। ਪੂਤੁ—ਪਵਿੱਤਰ, (ਤਗੁ)।

**ਭਾਵ ਅਰਥ** :—ਇਸ ਸਲੋਕ ਵਿਚ ਗੁਰਦੇਵ ਅਸਲ ਜਨੇਊ ਦਾ ਨਿਰਨਾ ਕਰਦੇ ਹਨ। ਗੁਰਦੇਵ ਫੁਰਮਾਉਂਦੇ ਹਨ ਜੇ ਪ੍ਰਭੂ ਦਾ ਨਾਮ ਹਿਰਦੇ ਵਿਚ ਦ੍ਰਿੜ ਕਰ ਲਈਏ ਤਾਂ ਹੀ ਰੱਬੀ ਦਰਗਾਹ ਵਿਚ ਇੱਜ਼ਤ ਮਿਲਦੀ ਹੈ ਅਤੇ ਇਸ ਲਈ ਰੱਬ ਦਾ ਜੱਸ ਜਾਂ ਸਿਫਤ-ਸਲਾਹੁਤਾ ਹੀ ਸੱਚਾ ਤੇ ਸਦਾ ਕਾਇਮ ਰਹਿਣ ਵਾਲਾ ਜਨੇਊ ਹੈ। ਰੱਬੀ ਸਿਫਤ-ਸਲਾਹੁਤਾ ਦਾ ਜਨੇਊ ਧਾਰਨ ਕਰਕੇ ਪ੍ਰਭੂ ਦੀ



ਦਰਗਾਹ ਵਿਚ ਮਾਣ ਮਿਲਦਾ ਹੈ ਅਤੇ ਇਹ ਸਿਫ਼ਤ-ਸਲਾਹੁਤਾ-ਰੂਪੀ ਪਵਿੱਤਰ ਜਨੇਊ ਟੁਟਦਾ ਭੀ ਕਦੀ ਨਹੀਂ।

**ਮ: ੧॥ ਤਗੁ ਨ ਇੰਦ੍ਰੀ, ਤਗੁ ਨ ਨਾਰੀ॥ ਭਲਕੇ ਥੁਕ ਪਵੈ ਨਿਤ ਦਾੜੀ॥**
**ਤਗੁ ਨ ਪੈਰੀ, ਤਗੁ ਨ ਹਥੀ॥ ਤਗੁ ਨ ਜਿਹਵਾ ਤਗੁ ਨ ਅਖੀ॥**
**ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥**
**ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥**
**ਸੁਣਿ ਵੇਖਹੁ ਲੋਕਾ ਇਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥ ੪॥**

**ਪਦ ਅਰਥ** :—ਇੰਦ੍ਰੀ—ਸਰੀਰਕ ਇੰਦਰੀਆਂ ਨੂੰ। ਨਾਰੀ—ਨਾੜੀਆ। ਥੁਕ ਪਵੈ ਦਾੜੀ—ਬੇਇਜ਼ਤੀ ਹੁੰਦੀ ਹੈ। ਪੈਰੀ—ਪੈਰਾਂ ਨੂੰ। ਹਥੀ—ਹਥਾਂ ਨੂੰ। ਜਿਹਵਾ—ਜੀਭ ਨੂੰ। ਅਖੀ—ਅਖਾਂ ਨੂੰ। ਵੇਤਗਾ—ਜਨੇਊ-ਹੀਣ। ਵਤੇ—ਭੌਂਦਾ ਫਿਰਦਾ ਹੈ। ਅਵਰਾ-ਹੋਰਨਾਂ ਨੂੰ। ਘਤੈ—ਪਾਂਦਾ ਹੈ। ਭਾੜਿ—ਭਾੜਾ, ਦੱਛਣਾ। ਕਾਗਲੁ—ਕਾਗਦ, ਪਤ੍ਰੀ। ਰਾਹੁ—ਧਰਮ ਦਾ ਰਸਤਾ। ਏਹੁ ਵਿਡਾਣੁ—ਇਹ ਅਸਚਰਜ ਕੌਤਕ। ਮਨਿ ਅੰਧਾ—ਮਨੋਂ ਅਗਿਆਨੀ ਹੈ। ਸੁਜਾਣ—ਗਿਆਨੀ, ਸਿਆਣਾ, ਪੰਡਤ।

**ਭਾਵ ਅਰਥ** : ਇਸ ਸਲੋਕ ਵਿਚ ਸਤਿਗੁਰਾਂ ਨੇ ਜਨੇਊ ਧਾਰਨ ਕਰਨ ਵਾਲੇ ਧਾਰਮਕ ਆਗੂ ਪੰਡਤ ਦਾ ਭਰਵਾਂ ਖੰਡਨ ਕਰਕੇ ਸਹੀ ਰਾਹ ਦਰਸਾਣ ਦੀ ਕਿਰਪਾਲਤਾ ਕੀਤੀ ਹੈ। ਗੁਰਦੇਵ ਫੁਰਮਾਉਂਦੇ ਹਨ ਕਿ ਪੰਡਤ ਨੇ ਆਪਣੀਆਂ ਇੰਦਰੀਆਂ ਨੂੰ ਅਤੇ ਸਰੀਰਕ ਨਾੜੀਆਂ ਨੂੰ ਜਨੇਊ ਨਹੀਂ ਪਾਇਆ ਤਾਂ ਜੋ ਇਹ ਇੰਦ੍ਰੀਆਂ ਵਿਕਾਰਾਂ ਵੱਲ ਜਾਣ ਤੋਂ ਰੁੱਕ ਸਕਣ। ਮਨ ਦੇ ਸਦਾ ਵਿਕਾਰਾਂ ਵਲ ਦੌੜਨ ਕਾਰਨ ਉਸ ਨੂੰ ਰੋਜ਼ ਥੁਕਾਂ ਪੈਂਦੀਆਂ ਹਨ ਭਾਵ ਉਸ ਦੀ ਬੇਇਜ਼ਤੀ ਹੁੰਦੀ ਹੈ। ਪੰਡਤ ਨੇ ਪੈਰਾਂ ਨੂੰ, ਹੱਥਾਂ ਨੂੰ, ਜੀਭ ਤੇ ਅੱਖਾਂ ਨੂੰ ਵੀ ਜਨੇਊ ਨਹੀਂ ਪਾਇਆ, ਭਾਵ ਇਹ ਇੰਦਰੀਆਂ ਆਪਣੇ ਆਪਣੇ ਵਿਕਾਰ ਵੱਲ ਦੌੜ ਰਹੀਆਂ ਹਨ। ਇਸ ਤਰ੍ਹਾਂ ਪੰਡਤ ਆਪ ਤਾਂ ਅਸਲ ਜਨੇਊ ਤੋਂ ਹੀਣਾ ਹੋ ਕੇ ਭੌਂਦਾ ਫਿਰਦਾ ਹੈ ਤੇ ਹੋਰਨਾਂ ਨੂੰ ਧਾਗੇ ਵੱਟ ਵੱਟ ਕੇ ਜਨੇਊ ਪਾ ਰਿਹਾ ਹੈ। ਆਪਣੇ ਜਜ਼ਮਾਨਾਂ ਦੀਆਂ ਧੀਆਂ ਦੇ ਵਿਆਹ, ਭਾੜਾ (ਦਛਣਾ) ਲੈ ਕੇ ਕਰਾ ਰਿਹਾ ਹੈ ਤੇ ਪਤ੍ਰੀ ਸੋਧ ਸੋਧ ਕੇ ਲੋਕਾਂ ਨੂੰ ਧਰਮ ਦਾ ਰਸਤਾ ਦਸ ਰਿਹਾ ਹੈ। ਹੇ ਲੋਕੋ ! ਤੁਸੀਂ ਸੁਣੋਂ, ਅਤੇ ਇਹ ਅਸਚਰਜ ਤਮਾਸ਼ਾ ਦੇਖੋ ਕਿ ਪੰਡਤ ਆਪ ਤਾਂ ਮਨੋਂ ਅਗਿਆਨੀ ਅਤੇ ਅੰਨ੍ਹਾ ਹੈ ਪਰ ਉਸਨੇ ਆਪਣਾ ਨਾਮ ਗਿਆਨੀ ਜਾਂ ਸਿਆਣਾ ਰਖਾਇਆ ਹੋਇਆ ਹੈ।

**ਪਉੜੀ॥**

**ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ, ਤਾ ਸਾਈ ਕਾਰ ਕਰਾਇਸੀ॥**
**ਸੋ ਸੇਵਕੁ ਸੇਵਾ ਕਰੇ, ਜਿਸਨੋ ਹੁਕਮੁ ਮਨਾਇਸੀ॥**
**ਹੁਕਮਿ ਮੰਨਿਐ, ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ, ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ॥ ੧੫॥**

**ਪਦ ਅਰਥ** :—ਸਾਈ ਕਾਰ—ਉਹੀ ਕੰਮ ਜੋ ਉਸ ਰੱਬ ਨੂੰ ਚੰਗਾ ਲਗਦਾ ਹੈ। ਕਰਾਇਸੀ—ਕਰਾਏਗਾ। ਹੁਕਮਿ ਮੰਨਿਐ—ਹੁਕਮ ਵਿਚ ਰਾਜ਼ੀ ਰਹਿਣ ਨਾਲ। ਪਰਵਾਣੁ—ਕਬੂਲ। ਖਸਮੈ ਕਾ ਮਹਲ—ਪ੍ਰਭੂ ਦਾ ਘਰ ਜਾਂ ਟਿਕਾਣਾ। ਮਨਹੁ ਚਿੰਦਿਆ—ਮਨ ਇਛਤ। ਪੈਧਾ—ਸਿਰੋਪਾਉ ਲੈ ਕੇ, ਇਜ਼ਤ ਨਾਲ। ਜਾਇਸੀ—ਜਾਏਗਾ।

**ਅਰਥ** :—ਜਿਸ ਮਨੁੱਖ ਉਤੇ ਪ੍ਰਭੂ ਦਇਆਲ ਹੋ ਜਾਏ, ਮਿਹਰ ਕਰੇ ਤਾਂ ਉਸ ਪਾਸੋਂ ਉਹੀ ਕੰਮ ਕਰਾਂਦਾ ਹੈ ਜੋ ਉਸ ਨੂੰ ਚੰਗੇ ਲਗਦੇ ਹਨ। ਉਹੀ ਸੇਵਕ ਪ੍ਰਭੂ ਦੀ ਸੇਵਾ ਕਰ ਸਕਦਾ ਹੈ, ਜਿਸਨੂੰ ਆਪਣੇ ਹੁਕਮ ਵਿਚ ਰਾਜ਼ੀ ਰਹਿਣਾ ਮੰਨਾ ਲੈਂਦਾ ਹੈ। ਰਜ਼ਾ ਵਿਚ ਰਾਜ਼ੀ ਰਹਿ ਕੇ ਸੇਵਕ ਪ੍ਰਭੂ ਦੀ ਦਰਗਾਹ ਵਿਚ ਕਬੂਲ ਹੋ ਜਾਂਦਾ ਹੈ। ਅਤੇ ਇਸ ਤਰ੍ਹਾਂ ਉਹ ਮਾਲਕ ਦੇ ਘਰ ਨੂੰ ਪ੍ਰਾਪਤ ਕਰ ਲੈਂਦਾ ਹੈ। ਜਦੋਂ ਸੇਵਕ ਉਹੋ ਕੰਮ ਕਰਦਾ ਹੈ ਜੋ ਮਾਲਕ ਨੂੰ ਭਾਉਂਦੇ ਹਣ, ਤਾਂ ਸੇਵਕ ਮਨ-ਇੱਛਤ ਫਲ ਪ੍ਰਾਪਤ ਕਰ ਲੈਂਦਾ ਹੈ ਅਤੇ ਰਜ਼ਾ ਵਿਚ ਰਾਜ਼ੀ ਰਹਿਣ ਕਾਰਨ ਅਜਿਹਾ ਸੇਵਕ ਦਰਗਾਹ ਵਿਚ ਇੱਜ਼ਤ ਨਾਲ ਜਾਂਦਾ ਹੈ।

**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦ ਬਿੰਦੇ ਸਹਿਤ ਉਚਾਰੇ ਜਾਣਗੇ।
ਚੋਰੀਆਂ, ਜਾਰੀਆਂ, ਠਗੀਆਂ, ਪਹਿਨਾਮੀਆਂ, ਕਪਾਹੋਂ, ਸਾਲਾਹੀਂ, ਪੈਰੀਂ, ਹਥੀਂ, ਅਖੀਂ।

**ਸਲੋਕ, ਮ: ੧ ॥**

**ਗਊ ਬਿਰਾਹਮਣ ਕਉ ਕਰੁ ਲਾਵਹੁ, ਗੋਬਰਿ ਤਰਣੁ ਨ ਜਾਈ ॥**
**ਧੋਤੀ ਟਿਕਾ ਤੈ ਜਪਮਾਲੀ, ਧਾਨੁ ਮਲੇਛਾਂ ਖਾਈ ॥**
**ਅੰਤਰਿ ਪੂਜਾ ਪੜਹਿ ਕਤੇਬਾ, ਸੰਜਮੁ ਤੁਰਕਾ ਭਾਈ ॥**
**ਛੋਡੀਲੇ ਪਾਖੰਡਾ ॥ ਨਾਮਿ ਲਇਐ, ਜਾਹਿ ਤਰੰਦਾ ॥ ੧ ॥**

**ਪਦ ਅਰਥ** :—ਕਰੁ—ਮਸੂਲ, ਟੈਕਸ। ਲਾਵਹੁ—ਲਾਉਂਦੇ ਹੋ। ਗੋਬਰਿ—ਗੋਹੇ ਨਾਲ। ਜਪਮਾਲੀ—ਮਾਲਾ। ਧਾਨੁ—ਭੋਜਨ, ਪਦਾਰਥ। ਮਲੇਛਾਂ—ਮੁਸਲਮਾਨ, ਜਿਹਨਾਂ ਨੂੰ ਤੁਸੀਂ ਮੈਲੀ ਇੱਛਾ ਵਾਲੇ ਮਲੇਛ ਕਹਿੰਦੇ ਹੋ। ਖਾਈ—ਖਾਂਦੇ ਹੋ। ਸੰਜਮੁ—ਰਹਿਣੀ ਬਹਿਣੀ। ਛੋਡੀਲੇ—ਛਡ ਦੇ। ਪਾਖੰਡਾ—ਪਖੰਡ। ਜਾਹਿ ਤਰੰਦਾ—ਤਰਦਾ ਹੋਇਆ ਸੰਸਾਰ-ਸਮੁੰਦਰ ਤੋਂ ਪਾਰ ਹੋ ਜਾਏਂਗਾ। ਅੰਤਰਿ—ਅੰਦਰ, ਲੁਕ ਕੇ।

**ਭਾਵ ਅਰਥ** :—ਇਸ ਸਲੋਕ ਵਿਚ ਸਤਿਗੁਰੂ ਮਨੁੱਖ ਨੂੰ ਪਖੰਡ ਤਿਆਗ ਕੇ ਪ੍ਰਭੂ ਦਾ ਸਿਮਰਨ ਕਰਨ ਦੀ ਪੇਰਰਨਾ ਦਿੰਦੇ ਹਨ। ਪਖੰਡ ਹਰ ਸਮਾਜ ਵਿਚ ਹਰ ਸਮੇਂ ਕਿਸੇ ਨ ਕਿਸੇ ਰੂਪ ਵਿਚ ਪਰਗਟ ਹੁੰਦਾ ਰਹਿੰਦਾ ਹੈ। ਗੁਰਦੇਵ ਤਤ-ਕਲੀਨ ਹਿੰਦੂ ਸਮਾਜ ਵਿਚ ਘਰ ਕਰ ਚੁਕੇ ਪਖੰਡ ਨੂੰ ਇਸ ਸਲੋਕ ਵਿਚ ਜ਼ਾਹਿਰ ਕਰਦੇ ਹਨ।

ਗੁਰਦੇਵ ਫੁਰਮਾਉਂਦੇ ਹਨ ਕਿ ਹੇ ਭਾਈ ! ਤੁਰਕ ਹਾਕਮਾਂ ਦੀ ਗੁਲਾਮੀ ਕਰਦੇ ਹੋਏ ਤੁਸੀਂ ਗਊ ਅਤੇ ਬ੍ਰਾਹਮਣ ਨੂੰ ਤਾਂ ਮਸੂਲ (ਟੈਕਸ) ਲਾਉਂਦੇ ਹੋ ਤੇ ਦੂਜੇ ਪਾਸੇ ਗਊ ਦੇ ਗੋਹੇ ਤਕ ਨੂੰ ਤੇ ਬ੍ਰਾਹਮਣ ਨੂੰ ਬੇਹੱਦ ਮਾਨਤਾ ਦਿੰਦੇ ਹੋ ਤੇ ਇਸ ਕਾਰਨ ਗੋਹੇ ਨਾਲ ਘਰ ਵਿਚ ਪੋਚਾ ਦਿੰਦੇ ਤੇ ਕਾਰਾਂ ਕਢਦੇ ਹੋ। ਗੋਹੇ ਦੇ ਪੋਚੇ ਦੇਣ ਨਾਲ ਸੰਸਾਰ-ਸਮੁੰਦਰ ਤੋਂ ਤਰਿਆ ਨਹੀਂ ਜਾ ਸਕਦਾ। ਤੁਰਕਾਂ ਦੀ ਗੁਲਾਮੀ ਕਾਰਨ ਅਤੇ ਆਪਣੀਆਂ ਪਖੰਡੀ ਰੁਚੀਆਂ ਕਾਰਨ, ਹੇ ਭਾਈ ! ਇਕ ਪਾਸੇ ਤਾਂ ਤੂੰ ਧੋਤੀ, ਟਿਕਾ ਅਤੇ ਮਾਲਾ ਆਦਿ ਧਾਰਮਕ ਰਹੁ ਰੀਤਾਂ ਪੂਰੀਆਂ ਕਰ ਰਿਹਾ ਹੈਂ ਅਤੇ ਦੂਜੇ ਪਾਸੇ ਗੁਲਾਮੀ ਕਾਰਨ ਆਪਣੇ ਮਿੱਥੇ ਧਾਰਮਕ ਨਿਯਮਾਂ ਵਿਰੁਧ ਉਹਨਾਂ ਤੁਰਕਾਂ ਤੋਂ ਪਦਾਰਥ ਲੈ ਲੈ ਖਾਂਦਾ ਹੈਂ, ਜਿਹਨਾਂ ਨੂੰ ਤੂੰ ਨਫਰਤ ਨਾਲ ਮਲੇਛ ਕਰ ਕੇ ਸੱਦਦਾ ਹੈਂ। ਤੇਰਾ ਪਖੰਡ ਤਾਂ ਇਥੋਂ ਹੀ ਉਘੜ ਆਉਂਦਾ ਹੈ ਕਿ ਤੁਰਕ ਹਾਕਮਾਂ ਤੋਂ ਲੁਕ ਕੇ ਅੰਦਰ ਖਾਤੇ ਤਾਂ ਪੂਜਾ ਪਾਠ ਕਰਦਾ ਹੈਂ ਅਤੇ ਬਾਹਰ ਉਹਨਾਂ ਹਾਕਮਾਂ ਨੂੰ ਖੁਸ਼ ਕਰਨ ਲਈ ਕੁਰਾਨ ਆਦਿ ਮੁਸਲਮਾਣੀ ਪੁਸਤਕਾਂ ਪੜ੍ਹਦਾ ਹੈਂ ਤੇ ਰਹਿਣੀ ਰਹਿਤ ਭੀ ਤੁਰਕਾਂ ਵਾਲੀ ਰਖਦਾ ਹੈਂ। ਗੁਰਦੇਵ ਫੁਰਮਾਉਂਦੇ ਹਨ ਕਿ ਹੇ ਭਾਈ ! ਪਖੰਡ ਛੱਡ ਦੇਹ ਅਤੇ ਪ੍ਰਭੂ ਦਾ ਸਿਮਰਨ ਸੱਚੇ ਦਿਲੋਂ ਕਰ। ਜੇ ਪ੍ਰਭੂ ਦਾ ਨਾਮ ਲਏਂਗਾ ਤਾਂ ਸੰਸਾਰ-ਸਮੁੰਦਰ ਤੋਂ ਤਰਦਾ ਤਰਦਾ ਪਾਰ ਹੋ ਜਾਏਂਗਾ।



**ਮ: ੧ ॥ ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ, ਤਿਨ ਗਲਿ ਤਾਗ ॥**
**ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ, ਓਈ ਸਾਦ ॥**
**ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥**
**ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ, ਕੂੜੁ ਰਹਿਆ ਭਰਪੂਰਿ ॥**
**ਮਥੈ ਟਿਕਾ ਤੇੜਿ ਧੋਤੀ ਕਖਾਈ ॥ ਹਥਿ ਛੁਰੀ ਜਗਤ ਕਾਸਾਈ ॥**
**ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥**
**ਅਭਾਖਿਆ ਕਾ, ਕੁਠਾ ਬਕਰਾ ਖਾਣਾ ॥ ਚਉਕੇ ਉਪਰਿ ਕਿਸੈ ਨ ਜਾਣਾ ॥**
**ਦੇ ਕੈ ਚਉਕਾ ਕਢੀ ਕਾਰ ॥ ਉਪਰਿ ਆਇ ਬੈਠੇ ਕੂੜਿਆਰ ॥**
**ਮਤੁ ਭਿਟੈ, ਵੇ ਮਤੁ ਭਿਟੈ ॥ ਇਹੁ ਅੰਨੁ ਅਸਾਡਾ ਫਿਟੈ ॥**
**ਤਨਿ ਫਿਟੈ, ਫੇੜ ਕਰੇਨਿ ॥ ਮਨਿ ਜੂਠੈ, ਚੁਲੀ ਭਰੇਨਿ ॥**
**ਕਹੁ ਨਾਨਕ, ਸਚੁ ਧਿਆਈਐ ॥ ਸੁਚਿ ਹੋਵੈ ਤਾ, ਸਚੁ ਪਾਈਐ ॥ ੨ ॥**

**ਪਦ ਅਰਥ** :—ਮਾਣਸ ਖਾਣੇ—ਮਨੁਖਾਂ ਨੂੰ ਖਾ ਜਾਣ ਵਾਲੇ, ਵੱਢੀ ਖੋਰ। ਕਰਹਿ ਨਿਵਾਜ—ਨਮਾਜ ਪੜ੍ਹਦੇ ਹਨ। ਛੁਰੀ ਵਗਾਇਨ—ਜ਼ੁਲਮ ਅਤੇ ਧੱਕੇ ਦੀ ਛੁਰੀ ਚਲਾਉਂਦੇ ਹਨ। ਗਲਿ—ਗਲ ਵਿਚ। ਤਾਗ—ਜਨੇਊ। ਪੂਰਹਿ ਨਾਦ—ਸੰਖ ਵਜਾਉਂਦੇ ਹਨ। ਉਈ—ਓਹੀ। ਭਰਪੂਰਿ—ਭਰਿਆ ਹੋਇਆ। ਤੇੜਿ—ਲੱਕ ਨਾਲ। ਕਖਾਈ—ਗੇਰੂ ਰੰਗ ਵਾਲੀ। ਜਗਤ ਕਾਸਾਈ—ਜਗਤ ਦੇ ਜੀਵਾਂ ਤੇ ਜ਼ੁਲਮ ਕਰਨ ਵਾਲਾ। ਹੋਵਹਿ ਪਰਵਾਣੁ—ਕਬੂਲ ਹੁੰਦੇ ਹਨ। ਮਲੇਛ ਧਾਨ—ਜਿਹਨਾਂ ਦਾ ਨਾਮ ਮਲੇਛ ਧਰਿਆ ਹੈ, ਉਹਨਾਂ ਦਾ ਧਨ ਤੇ ਰੋਜ਼ੀ। ਪੂਜਹਿ—ਪੂਜਦੇ ਹਨ। ਅਭਾਖਿਆ—ਹਿੰਦੂਆਂ ਅਨੁਸਾਰ ਨ ਬੋਲਣ ਜੋਗ ਬੋਲੀ, ਕਲਮਾ। ਕੁੱਠਾ—ਕੋਹਿਆ ਹੋਇਆ, ਹਲਾਲ ਕੀਤਾ ਹੋਇਆ ਮਾਸ। ਖਾਣਾ—ਖੁਰਾਕ। ਕਢੀ—ਖਿੱਚੀ। ਕਾਰ—ਲਕੀਰ। ਮਤੁ—ਮਤ੍ਹਾਂ। ਭਿਟੈ -ਜੂਠਾ ਹੋ ਜਾਏ। ਫਿਟੇ—ਖਰਾਬ ਹੋ ਜਾਏ। ਤਨਿ ਫਿਟੈ—ਫਿਟੇ ਹੋਏ ਤਨ ਨਾਲ। ਫੇੜ—ਭੈੜੇ ਕੰਮ। ਮਨਿ ਜੂਠੈ—ਅਪਵਿੱਤਰ ਮਨ ਨਾਲ। ਚੁਲੀ—ਚੁਲੀਆਂ। ਸੁਚਿ ਹੋਵੈ ਤਾਂ—ਸੁੱਚਮ ਤਦ ਹੀ ਹੋ ਸਕਦੀ ਹੈ।

**ਭਾਵ ਅਰਥ** :—ਇਸ ਸਲੋਕ ਵਿਚ ਵੀ ਸਤਿਗੁਰਾਂ ਨੇ ਪਖੰਡੀ ਜੀਵਨ ਦਾ ਵਿਰੋਧ ਕਰਕੇ ਸਚਿਆਰ ਬਣਨ ਉਤੇ ਜ਼ੋਰ ਦਿਤਾ ਹੈ। ਤੁਰਕਾਂ ਦੀ ਗੁਲਾਮੀ ਕਾਰਨ ਹਿੰਦੂ ਸਮਾਜ ਵਿਚ ਜੋ ਜੋ ਕਮਜ਼ੋਰੀਆਂ ਆ ਗਈਆਂ ਸਨ ਉਹਨਾਂ ਦਾ ਸੁਹਣਾ ਬਿਆਨ ਕੀਤਾ ਗਿਆ ਹੈ। ਗੁਰਦੇਵ ਕਥਨ ਕਰਦੇ ਹਨ—ਕਿ ਆਦਮਖੋਰ, ਵਢੀ-ਖੋਰ ਹਾਕਮ, ਨਮਾਜ਼ ਪੜਦੇ ਹਨ। ਇਹਨਾਂ ਹਾਕਮਾਂ ਦੇ ਖਤ੍ਰੀ ਵਜ਼ੀਰ ਤੇ ਦਰਬਾਰੀ, ਜੋ ਜ਼ੁਲਮ ਅਤੇ ਧੱਕੇ ਦੀ ਛੁਰੀ ਚਲਾਂਦੇ ਹਨ, ਆਪਣੇ ਗਲ ਵਿਚ ਜਨੇਊ ਪਾ ਕੇ ਧਰਮੀ ਬਣ ਕੇ ਦਾਮਣ ਦਾ ਪਖੰਡ ਕਰ ਰਹੇ ਹਨ। ਅਜਿਹੇ ਅਮੀਰ ਖਤਰੀਆਂ ਦੇ ਘਰ ਬ੍ਰਾਹਮਣ ਪੂਜਾ ਲਈ ਜਾਂਦੇ ਤੇ ਸੰਖ ਪੂਰਦੇ ਹਨ ਅਤੇ ਇਸ ਤਰ੍ਹਾਂ ਜ਼ੁਲਮ ਨਾਲ ਕਮਾਏ ਹੋਏ ਪਦਾਰਥ ਛਕ ਕੇ ਬ੍ਰਾਹਮਣਾਂ ਨੂੰ ਭੀ ਧਰਮ-ਹੀਣੇ ਪਦਾਰਥਾਂ ਦੇ ਸੁਆਦ ਆਉਂਦੇ ਹਨ। ਇਹਨਾਂ ਪਖੰਡੀਆਂ ਦੀ ਦਰਅਸਲ ਪੂਜਾ ਹੀ ਝੂਠੀ ਹੈ ਤੇ ਇਹਨਾਂ ਦਾ ਵਪਾਰ ਵੀ ਝੂਠਾ ਹੈ। ਇਹ ਝੂਠ ਬੋਲ ਬੋਲ ਕੇ ਆਪਣਾ ਭੋਜਨ ਜਾਂ ਰੋਜ਼ੀ ਪੈਦਾ ਕਰਦੇ ਹਨ। ਸ਼ਰਮ ਹਯਾ ਤੇ ਧਰਮ ਦਾ ਘਰ ਤਾਂ ਇਹਨਾਂ ਲੋਕਾਂ ਤੋਂ ਬਹੁਤ ਦੂਰ ਹੈ। ਗੁਰਦੇਵ ਫੁਰਮਾਉਂਦੇ ਹਨ ਕਿ ਇਹਨਾਂ ਪਖੰਡੀਆਂ ਵਿੱਚ ਤਾਂ ਝੂਠ ਹੀ ਕੁਟ ਕੁਟ ਕੇ ਭਰਿਆ ਪਿਆ ਹੈ।

ਧਰਮ ਦੇ ਨਾਮ ਤੇ ਪਖੰਡ ਕਰਨ ਵਾਲੇ ਇਹ ਖਤਰੀ ਮੱਥੇ ਤੇ ਟਿੱਕਾ ਲਾਂਦੇ ਹਨ ਤੇ ਲੱਕ ਤੇ ਗੇਰੂਏ ਰੰਗ ਦੀ ਧੋਤੀ ਬੰਨ੍ਹਦੇ ਹਨ ਪਰ ਹੱਥ ਵਿਚ ਜ਼ੁਲਮ ਤੇ ਧੱਕੇ ਦੀ ਛੁਰੀ ਫੜ ਕੇ ਜਗਤ-ਕਸਾਈ ਬਣੇ ਪਏ ਹਨ ਤੇ ਵੱਸ ਲਗਦੇ ਹਰ ਜੀਵ ਉਤੇ ਜ਼ੁਲਮ ਕਰਦੇ ਹਨ। ਨੀਲੇ ਬਸਤਰ ਪਾ ਕੇ ਮੁਸਲਮਾਨ ਹਾਕਮਾਂ

ਦੀਆਂ ਨਜ਼ਰਾਂ ਵਿਚ ਕਬੂਲ ਹੁੰਦੇ ਹਨ। ਜਿਹਨਾਂ ਨੂੰ ਨਫ਼ਰਤ ਨਾਲ ਇਹ ਮਲੇਛ ਆਖਦੇ ਹਨ, ਉਹਨਾਂ ਦੀ ਗੁਲਾਮੀ ਕਰਕੇ ਰੋਜ਼ੀ ਲੈਂਦੇ ਹਨ ਤੇ ਫਿਰ ਲੁਕ ਛਿਪ ਕੇ ਪੁਰਾਣਾਂ ਨੂੰ ਪੂਜਦੇ ਹਨ।

ਇਹਨਾਂ ਨੇ ਪਖੰਡ ਦੀਆਂ ਹੱਦਾਂ ਹੀ ਮੁਕਾ ਦਿਤੀਆਂ ਹਨ—ਇਹ ਮੁਸਲਮਾਨੀ ਰੀਤ ਅਨੁਸਾਰ ਕਲਮਾ ਪੜ੍ਹ ਕੇ ਕੁਹਿਆ ਹੋਇਆ ਬਕਰਾ ਖਾਂਦੇ ਹਨ ਜੋ ਮੁਸਲਮਾਨਾਂ ਦੇ ਹਥਾਂ ਨਾਲ ਤਿਆਰ ਕੀਤਾ ਹੋਇਆ ਹੈ ਤੇ ਦੂਜੇ ਪਾਸੇ ਇਹ ਹੋਰ ਲੋਕਾਂ ਨੂੰ ਇਉਂ ਕਹਿੰਦੇ ਹਨ ਕਿ ਸਾਡੇ ਚੌਂਕੇ ਤੇ ਕੋਈ ਨ ਚੜ੍ਹੇ। ਚੌਂਕਾ ਪਾਕੇ ਦੁਆਲੇ ਲਕੀਰ ਖਿੱਚਦੇ ਹਨ ਕਿ ਇਹ ਪਵਿਤਰ ਤੇ ਸੁੱਚਾ ਅਸਥਾਨ ਬਣ ਗਿਆ ਹੈ ਪਰ ਉਸ ਚੌਂਕੇ ਉਤੇ ਇਹ ਕੂੜਿਆਰ ਜੀਵਨ ਵਾਲੇ ਪਖੰਡੀ ਆ ਕੇ ਬੈਠ ਜਾਂਦੇ ਹਨ। ਚੌਂਕੇ ਬਾਰੇ ਇਹ ਇਉਂ ਕਹਿੰਦੇ ਹਨ ਕਿ ਹੋਰ ਕੋਈ ਇਸ ਵਲ ਨਾ ਆਵੇ। ਮਤਾਂ ਇਹ ਸੁੱਚਾ ਚੌਂਕਾ ਭਿੱਟ ਜਾਏ ਅਤੇ ਸਾਡਾ ਇਹ ਅਨਾਜ (ਭੋਜਨ) ਖਰਾਬ ਹੋ ਜਾਏ। ਪਰ ਆਪ ਇਹ ਆਪਣੇ ਫਿਟੇ (ਅਪਵਿੱਤਰ) ਸਰੀਰ ਨਾਲ ਭੈੜੇ ਪਾਪ ਕਰਮ ਕਰਦੇ ਹਨ। ਅਪਵਿੱਤਰ ਤੇ ਅਸ਼ੁੱਧ ਮਨ ਨਾਲ ਬਾਹਰੋਂ ਚੁਲੀਆਂ ਭਰਦੇ ਤੇ ਸੁੱਚੇ ਬਣ ਬਣ ਦਸਦੇ ਹਨ। ਗੁਰਦੇਵ ਕਹਿੰਦੇ ਹਨ ਕਿ ਸੱਚੇ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਜੇ ਸੱਚਾ ਪ੍ਰਭੂ ਪ੍ਰਾਪਤ ਹੋ ਜਾਏ ਤਾਂ ਹੀ ਸੁੱਚ ਹੋ ਸਕਦੀ ਹੈ, ਭਾਵ ਵਾਹਿਗੁਰੂ ਪ੍ਰਾਪਤੀ ਬਿਨਾ ਸੁੱਚਮ ਦਾ ਕੋਈ ਅਰਥ ਨਹੀਂ।

**ਪਉੜੀ ॥**

**ਚਿਤੈ ਅੰਦਰਿ ਸਭੁ ਕੋ, ਵੇਖਿ ਨਦਰੀ ਹੇਠ ਚਲਾਇਦਾ ॥**
**ਆਪੇ ਦੇ ਵਡਿਆਈਆ, ਆਪੇ ਹੀ ਕਰਮ ਕਰਾਇਦਾ ॥**
**ਵਡਹੁ ਵਡਾ ਵਡ ਮੇਦਨੀ, ਸਿਰੇ ਸਿਰਿ ਧੰਧੈ ਲਾਇਦਾ ॥**
**ਨਦਰਿ ਉਪਠੀ ਜੇ ਕਰੇ, ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ ਭਿਖ ਨ ਪਾਇਦਾ ॥ ੧੬ ॥**

**ਪਦ ਅਰਥ** :—ਚਿਤੈ ਅੰਦਰਿ—ਪ੍ਰਭੂ ਦੇ ਚਿਤ ਵਿਚ। ਸਭੁ ਕੋ—ਹਰੇਕ ਜੀਵ। ਨਦਰੀ ਹੇਠ—ਆਪਣੀ ਨਜ਼ਰ ਥਲੇ। ਵਡਹੁ ਵਡਾ—ਵੱਡਿਆਂ ਤੋਂ ਭੀ ਵੱਡਾ। ਵਡ ਮੇਦਨੀ—ਵੱਡੀ ਸ੍ਰਿਸ਼ਟੀ। ਸਿਰੇ ਸਿਰਿ—ਹਰੇਕ ਸਿਰ ਉਤੇ। ਉਪਠੀ—ਉਲਟੀ। ਸੁਲਤਾਨਾ—ਬਾਦਸ਼ਾਹਾਂ ਨੂੰ। ਘਾਹੁ ਕਰਾਇਦਾ—ਕਖੋਂ ਹੌਲੇ ਕਰ ਦਿੰਦਾ ਹੈ। ਦਰਿ—ਲੋਕਾਂ ਦੇ ਦਰਵਾਜ਼ਿਆਂ ਤੇ। ਮੰਗਨਿ—ਮੰਗਦੇ ਹਨ। ਭਿਖ—ਭਿੱਖਿਆ, ਖ਼ੈਰ।

**ਭਾਵ ਅਰਥ** :—ਹਰੇਕ ਜੀਵ ਵਾਹਿਗੁਰੂ ਦੇ ਧਿਆਨ ਵਿਚ ਹੈ ਅਤੇ ਉਹ ਆਪ ਹਰ ਇਕ ਨੂੰ ਵੇਖ ਕੇ ਆਪਣੀ ਨਜ਼ਰ ਹੇਠ ਰਖ ਕੇ ਕਾਰੇ ਲਾਈ ਰਖਦਾ ਹੈ, ਭਾਵ ਹਰੇਕ ਜੀਵ ਵਾਹਿਗੁਰੂ ਦੀ ਸੰਭਾਲ ਵਿਚ ਹੈ। ਪ੍ਰਭੂ ਜੀਆਂ ਨੂੰ ਆਪ ਹੀ ਵਡਿਆਈਆਂ ਦੇਂਦਾ ਹੈ ਤੇ ਆਪ ਹੀ ਉਹਨਾਂ ਪਾਸੋਂ ਅੱਡ ਅੱਡ ਕੰਮ ਕਰਵਾਉਂਦਾ ਹੈ। ਰੱਬ ਵੱਡਿਆਂ ਤੋਂ ਵੀ ਵੱਡਾ ਹੈ ਅਤੇ ਉਸ ਦੀ ਸ੍ਰਿਸ਼ਟੀ ਵੀ ਬਹੁਤ ਵੱਡੀ ਹੈ। ਉਹ ਇਸ ਸ੍ਰਿਸ਼ਟੀ ਦੇ ਹਰ ਜੀਵ ਨੂੰ ਥਾਉਂ ਥਾਈਂ ਕੰਮ-ਧੰਦੇ ਵਿਚ ਲਾਈ ਰਖਦਾ ਹੈ। ਵਾਹਿਗੁਰੂ ਜਦੋਂ ਕਿਸੇ ਬਾਦਸ਼ਾਹ ਉਤੇ ਉਲਟੀ ਨਜ਼ਰ ਕਰ ਦੇਵੇ ਤਾਂ ਉਸ ਨੂੰ ਕਖੋਂ ਹੌਲਾ ਕਰ ਦਿੰਦਾ ਹੈ। ਇਥੋਂ ਤਕ ਕਿ ਅਜਿਹੇ ਕੱਖੋਂ ਹੌਲੇ ਹੋਏ ਬਾਦਸ਼ਾਹ ਦਰ-ਦਰ ਜਾ ਕੇ ਮੰਗਦੇ ਹਨ ਪਰ ਮੰਗਣ ਪੁਰ ਵੀ ਕੋਈ ਮਨੁਖ ਉਨ੍ਹਾਂ ਦੀ ਝੋਲੀ ਵਿਚ ਖ਼ੈਰ ਨਹੀਂ ਪਾਉਂਦਾ।

**ਸ਼ਬਦ ਉਚਾਰਨ** : ਹੇਠ ਲਿਖੇ ਸ਼ਬਦ ਬਿੰਦੇ ਸਹਿਤ ਪੜ੍ਹਨੇ ਚਾਹੀਦੇ ਹਨ :—

ਮਲੇਛਾਂ, ਕਤੇਬਾਂ, ਤੁਰਕਾਂ, ਪਾਖੰਡਾਂ, ਵਡਿਆਈਆਂ, ਪੜਹਿੰ, ਜਾਹਿੰ, ਕਰਹਿੰ, ਪੂਰਹਿੰ, ਕਰਹਿੰ, ਹੋਵਹਿ, ਪੂਜਹਿੰ, ਚਲਾਇੰਦਾਂ, ਕਰਾਇੰਦਾਂ, ਲਾਇੰਦਾ, ਪਾਇੰਦਾ, ਸੁਲਤਾਨਾਂ।



**ਸਲੋਕ, ਮ: ੧ ॥**

**ਜੇ ਮੋਹਾਕਾ ਘਰੁ ਮੁਹੈ, ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਞਾਣੀਐ, ਪਿਤਰੀ ਚੋਰ ਕਰੇਇ ॥**
**ਵਢੀਅਹਿ ਹਥ ਦਲਾਲ ਕੇ, ਮੁਸਫੀ ਏਹ ਕਰੇਇ ॥**
**ਨਾਨਕ, ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ ॥**

**ਪਦ ਅਰਥ** :—ਮੋਹਾਕਾ—ਠੱਗ, ਚੋਰ। ਘਰੁ ਮੁਹੈ—ਕਿਸੇ ਦਾ ਘਰ ਠਗੇ। ਮੁਹਿ—ਠਗ ਕੇ। ਪਿਤਰੀ—ਮਰ ਗਏ ਵਡੇ ਵਡੇਰਿਆਂ ਨੂੰ। ਸਿਞਾਣੀਐ—ਪਛਾਣੀ ਜਾਂਦੀ ਹੈ। ਚੋਰ ਕਰੇਇ—ਚੋਰ ਬਣਾਉਂਦਾ ਹੈ। ਵਢੀਅਹਿ—ਵਢੇ ਜਾਂਦੇ ਹਨ। ਮੁਸਫੀ—ਨਿਆਉਂ, ਇਨਸਾਫ਼।

ਇਥੋਂ ਦੇ ਪੁਰਾਣੇ ਬ੍ਰਾਹਮਣੀ ਮੱਤ ਨੇ ਅਨੇਕਾਂ ਗਲਤ ਵਿਸ਼ਵਾਸ ਤੇ ਅਕੀਦੇ ਲੋਕਾਂ ਵਿਚ ਫੈਲਾਏ, ਪਰ ਧਰਮ ਦੀ ਕਿਰਤ ਕਰਨ ਤੇ ਕਮਾਈ ਵਿਚੋਂ ਲੋੜਵੰਦਾਂ ਨੂੰ ਦੇਣ ਉਤੇ ਜ਼ੋਰ ਨਾ ਦਿਤਾ ਗਿਆ। ਇਸਦੀ ਥਾਂ ਠੱਗੀ ਕਰਕੇ ਧਨ ਕਮਾਉਣ ਉੱਤੇ ਕੋਈ ਪਾਬੰਦੀ ਨ ਲਗਾਈ ਅਤੇ ਬ੍ਰਾਹਮਣ ਨੇ ਅਜਿਹੇ ਧਨ ਵਿਚੋਂ ਹਿੱਸਾ ਵੰਡਾਉਣ ਲਈ ਜਜਮਾਨ ਕੋਲੋਂ ਜਜਮਾਨ ਦੇ ਪਿਤਰਾਂ ਨਮਿਤ ਦਾਨ ਲੈਣ ਦਾ ਸੁਨਹਿਰੀ ਤਰੀਕਾ ਈਜਾਦ ਕੀਤਾ। ਗੁਰਦੇਵ ਫ਼ਰਮਾਉਂਦੇ ਹਨ :

**ਭਾਵ ਅਰਥ** :—ਜੇ ਕੋਈ ਠੱਗ ਕਿਸੇ ਦਾ ਘਰ ਠੱਗੇ ਜਾਂ ਲੁੱਟੇ ਅਤੇ ਕਿਸੇ ਦਾ ਘਰ ਲੁਟ ਕੇ ਲਿਆਂਦੇ ਪਦਾਰਥ ਆਪਣੇ ਪਿਤਰਾਂ ਪਰਥਾਇ ਬ੍ਰਾਹਮਣ ਨੂੰ ਦਾਨ ਦੇਵੇ, ਇਸ ਤਰ੍ਹਾਂ ਕਰਨ ਨਾਲ ਤਾਂ ਉਹ ਪਰਲੋਕ ਵਿਚ ਬੈਠੇ ਆਪਣੇ ਪਿਤਰਾਂ ਨੂੰ ਭੀ ਚੋਰ ਬਣਾਉਂਦਾ ਹੈ, ਕਿਉਂਕਿ ਪਰਲੋਕ ਵਿਚ ਉਹ ਪਦਾਰਥ ਪਛਾਣਿਆ ਜਾਏਗਾ। ਚੋਰੀ ਤੇ ਠੱਗੀ ਦਾ ਇਹ ਮਾਲ ਪਿਤਰਾਂ ਤਕ ਪਹੁੰਚਾਉਣ ਵਾਲੇ ਦਲਾਲ ਬ੍ਰਾਹਮਣ ਦੇ ਹੱਥ ਵੀ ਸਜ਼ਾ ਦੇ ਤੌਰ ਤੇ ਵੱਢੇ ਜਾਂਦੇ ਹਨ, ਕਿਉਂਕਿ ਇਨਸਾਫ਼ ਨੇ ਐਸਾ ਹੀ ਕਰਨਾ ਹੈ।

ਸਤਿਗੁਰ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਪਰਲੋਕ ਵਿਚ ਮਨੁਖ ਨੂੰ ਉਹੋ ਕੁਝ ਮਿਲਦਾ ਹੈ, ਜੋ ਉਸਨੇ ਇਸ ਜੀਵਨ ਵਿਚ ਖੱਟਿਆ ਕਮਾਇਆ ਹੁੰਦਾ ਹੈ ਤੇ ਲੋੜਵੰਦਾਂ ਨੂੰ ਦਿਤਾ ਹੁੰਦਾ ਹੈ। ਭਾਵ ਧਰਮ ਦੀ ਕਿਰਤ ਤੇ ਵੰਡ ਛਕਣ ਦੇ ਧਰਮ-ਪੂਰਤ ਸਿਧਾਂਤ ਨੂੰ ਸਮਝਣ ਤੇ ਅਮਲ ਵਿਚ ਲਿਆਉਣ ਦੀ ਜ਼ਰੂਰਤ ਹੈ।

**ਮ: ੧ ॥ ਜਿਉ ਜੋਰੂ ਸਿਰਨਾਵਣੀ, ਆਵੈ ਵਾਰੋ ਵਾਰ ॥**
**ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰੁ ॥**
**ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥ ੨॥**

**ਪਦ ਅਰਥ** :—ਜੋਰੂ—ਇਸਤ੍ਰੀ। ਸਿਰਨਾਵਣੀ—ਨ੍ਹਾਉਣੀ, ਮਾਹਵਾਰੀ (Menses)। ਵਾਰੋ ਵਾਰ—ਹਰ ਮਹੀਨੇ। ਜੂਠੇ—ਅਪਵਿਤਰ ਮਨੁੱਖ। ਜੂਠਾ—ਅਪਵਿਤਰਤਾ। ਮੁਖਿ—ਮੂੰਹ ਵਿਚ। ਖੁਆਰ—ਖਰਾਬ, ਖੱਜਲ। ਸੂਚੇ—ਪਵਿੱਤਰ। ਆਖੀਅਹਿ—ਆਖੇ ਜਾਂਦੇ ਹਨ। ਜਿ—ਜੋ। ਪਿੰਡਾ ਧੋਇ—ਸਰੀਰ ਧੋ ਕੇ। ਸੇਈ—ਉਹੀ ਮਨੁੱਖ। ਜਿਨ ਮਨਿ—ਜਿਹਨਾਂ ਦੇ ਮਨ ਵਿਚ। ਸੋਇ—ਉਹ ਪ੍ਰਭੂ।

**ਭਾਵ ਅਰਥ** :—ਇਸ ਸਲੋਕ ਵਿਚ ਅਸਲ ਅਰਥਾਂ ਵਿਚ ਸੁੱਚਾ ਜਾਂ ਪਵਿੱਤਰ ਮਨੁੱਖ ਦਰਸਾਇਆ ਗਿਆ ਹੈ। ਕੇਵਲ ਮਾਤਰ ਸਰੀਰਕ ਸੁੱਚਮ ਜਾਂ ਪਵਿਤਰਤਾ ਧਾਰਮਕ ਜਗਤ ਵਿਚ ਕੋਈ ਵੁਕਤ ਨਹੀਂ ਰਖਦੀ। ਪਵਿਤਰ ਬਣਨ ਲਈ ਮਨ ਦੀ ਪਾਕੀਜ਼ਗੀ ਅਤੀ ਜ਼ਰੂਰੀ ਹੈ। ਗੁਰਦੇਵ ਕਥਨ

ਕਰਦੇ ਹਨ ਕਿ ਸੁੱਚੇ ਜਾਂ ਪਵਿਤਰ ਮਨੁਖ ਉਹ ਨਹੀਂ ਆਖੇ ਜਾ ਸਕਦੇ, ਜੋ ਕੇਵਲ ਸਰੀਰ ਨੂੰ ਧੋ ਕੇ ਆਪਣੀ ਜਾਚੇ ਪਵਿੱਤਰ ਬਣ ਕੇ ਬੈਠ ਜਾਂਦੇ ਹਨ। ਅਸਲ ਵਿਚ ਪਵਿਤਰ ਮਨੁਖ ਉਹੀ ਹਨ, ਜਿਹਨਾਂ ਦੇ ਮਨ ਵਿਚ ਪਵਿਤਰਤਾ ਦਾ ਪੁੰਜ ਸੱਚਾ ਪ੍ਰਭੂ ਵਸਦਾ ਹੈ। ਮਨ ਕਰਕੇ ਅਪਵਿਤਰ ਬੰਦੇ ਦੀ ਹਾਲਤ ਤਾਂ ਇਹ ਹੈ ਕਿ ਅਜਿਹੇ ਬੰਦੇ ਦੇ ਮੁਖ ਵਿਚ ਹਰ ਸਮੇਂ ਨਿੰਦਿਆ, ਚੁਗਲੀ, ਝੂਠ ਆਦਿ ਅਪਵਿਤਰਤਾਵਾਂ ਵਸਦੀਆਂ ਹਨ ਜਿਸ ਨਾਲ ਉਹ ਨਿਤ ਹੀ ਖੁਆਰ ਤੇ ਦੁਖੀ ਹੁੰਦਾ ਰਹਿੰਦਾ ਹੈ। ਵਿਕਾਰੀ ਮਨ ਵਾਲੇ ਬੰਦੇ ਦੇ ਮੁਖ ਵਿਚੋਂ ਨਿੰਦਿਆ, ਚੁਗਲੀ, ਝੂਠ ਆਦਿ ਅਪਵਿਤਰਤਾਵਾਂ ਇਸ ਤਰ੍ਹਾਂ ਨਿਕਲਦੀਆਂ ਰਹਿੰਦੀਆਂ ਹਨ, ਜਿਵੇਂ ਇਸਤ੍ਰੀ ਦੇ ਅੰਦਰੋਂ ਮਾਹਵਾਰੀ ਗੰਦਾ ਖ਼ੂਨ ਆਪੇ ਹੀ ਮੁੜ ਮੁੜ ਨਿਕਲਦਾ ਹੈ।

**ਪਉੜੀ ॥**

**ਤੁਰੇ ਪਲਾਣੇ ਪਉਣ ਵੇਗ, ਹਰ ਰੰਗੀ ਹਰਮ ਸਵਾਰਿਆ ॥**
**ਕੋਠੇ ਮੰਡਪ ਮਾੜੀਆ, ਲਾਇ ਬੈਠੇ ਕਰਿ ਪਾਸਾਰਿਆ ॥**
**ਚੀਜ ਕਰਨਿ ਮਨਿ ਭਾਵਦੇ, ਹਰਿ ਬੁਝਨਿ ਨਾਹੀ ਹਾਰਿਆ ॥**
**ਕਰਿ ਫੁਰਮਾਇਸਿ ਖਾਇਆ, ਵੇਖਿ ਮਹਲਤਿ ਮਰਣੁ ਵਿਸਾਰਿਆ ॥**
**ਜਰੁ ਆਈ ਜੋਬਨਿ ਹਾਰਿਆ ॥ ੧੭ ॥**

**ਪਦ ਅਰਥ** :—ਤੁਰੇ—ਘੋੜੇ। ਪਲਾਣੇ—ਕਾਠੀਆਂ। ਪਉਣ-ਵੇਗ—ਹਵਾ ਵਾਂਗ ਤੇਜ਼ ਚਲਣ ਵਾਲੇ। ਹਰ ਰੰਗੀ—ਹਰ ਤਰ੍ਹਾਂ ਨਾਲ। ਹਰਮ—ਮਹੱਲ। ਮੰਡਪ—ਮੱਹਲ, ਸ਼ਾਮਿਆਨੇ। ਕਰਿ ਪਾਸਾਰਿਆ—ਪਸਾਰਾ ਪਸਾਰਕੇ। ਚੀਜ—ਚੋਜ। ਮਨਿ ਭਾਂਵਦੇ—ਮਨ ਭਾਉਂਦੇ। ਹਾਰਿਆ—ਮਨੁਖਾ ਜਨਮ ਵਿਅਰਥ ਹਾਰ ਜਾਂਦੇ ਹਨ। ਫੁਰਮਾਇਸਿ—ਹੁਕਮ। ਮਹਲਤਿ—ਮਹੱਲਾਂ। ਮਰਣੁ—ਮੌਤ। ਜਰੁ—ਬਿਰਧ ਅਵਸਥਾ। ਜੋਬਨਿ ਹਾਰਿਆ—ਜਵਾਨੀ ਦੇ ਹਾਰ ਜਾਣ ਨਾਲ।

**ਭਾਵ ਅਰਥ** :—ਇਸ ਪਉੜੀ ਵਿਚ ਸਤਿਗੁਰਾਂ ਨੇ ਸੰਸਾਰਕ ਪਦਾਰਥਾਂ ਦੀ ਨਾਸਮਾਨਤਾ ਦਰਸਾ ਕੇ ਜਵਾਨੀ ਨੂੰ ਵਿਸ਼ੇ ਵਿਕਾਰਾਂ ਵਿਚ ਬਰਬਾਦ ਕਰਨ ਦੀ ਥਾਂ ਪ੍ਰਭੂ ਭਗਤੀ ਵਲ ਲਗਾਣ ਦੀ ਪਰੇਰਨਾ ਦਿਤੀ ਹੈ। ਗੁਰਦੇਵ ਫੁਰਮਾਉਂਦੇ ਹਨ, ਜਿਹਨਾਂ ਪਾਸ ਹਵਾ ਵਰਗੀ ਚਾਲ ਵਾਲੇ ਕਾਠੀਆਂ ਸਮੇਤ ਸਜੇ ਹੋਏ ਘੋੜੇ ਹਨ ਤੇ ਜਿਹਨਾਂ ਨੇ ਆਪਣੇ ਰਣਵਾਸ (ਜ਼ਨਾਨੇ ਮਹੱਲਾਂ) ਨੂੰ ਤਰ੍ਹਾਂ ਤਰ੍ਹਾਂ ਦੀਆਂ ਸੁੰਦਰ ਇਸਤਰੀਆਂ ਨਾਲ ਸਜਾਇਆ ਹੋਇਆ ਹੈ ਅਤੇ ਜੋ ਅਨੇਕਾਂ ਕੋਠੇ, ਮਹੱਲ ਮਾੜੀਆਂ ਬਣਾਕੇ ਬੜੇ ਪਸਾਰੇ ਪਸਾਰ ਕੇ ਬੈਠ ਹੋਏ ਹਨ ਤੇ ਮਨ-ਭਾਉਂਦੇ ਚੋਜ ਕਰਕੇ ਐਸ਼-ਇਸ਼ਰਤਾਂ ਵਿਚ ਗਲਤਾਨ ਹੋ ਕੇ ਪ੍ਰਮੇਸ਼ਰ ਨੂੰ ਨਹੀਂ ਪਛਾਣ ਰਹੇ, ਸੱਚ ਜਾਣੋਂ, ਉਹ ਮਨੁਖਾ ਜਨਮ ਵਿਅਰਥ ਵਿਚ ਹਾਰ ਰਹੇ ਹਨ। ਸੰਸਾਰ ਵਿਚ ਉਹਨਾਂ ਨੇ ਬੜਾ ਰੁਹਬ ਬਣਾ ਰਖਿਆ ਹੈ ਭਾਵ ਅਮੀਰੀ ਠਾਠ ਕਾਰਨ ਉਹ ਫੁਰਮਾਇਸ਼ਾਂ ਕਰ ਕਰ ਕੇ ਭਾਂਤ ਸਭਾਂਤੇ ਪਦਾਰਥ ਛਕਦੇ ਹਨ ਅਤੇ ਆਪਣੇ ਉੱਚੇ ਵੱਡੇ ਮਹੱਲਾਂ ਨੂੰ ਦੇਖ ਕੇ ਮੌਤ ਦੀ ਹਕੀਕਤ ਨੂੰ ਭੁਲੇ ਪਏ ਹਨ। ਉਨ੍ਹਾਂ ਜਵਾਨੀ ਵਿਚ ਮਸਤ ਹੋਏ ਅੰਨ੍ਹਿਆਂ ਨੂੰ ਅਚਾਨਕ ਬੁਢੇਪਾ ਆ ਦਬਾਉਂਦਾ ਹੈ ਤੇ ਜਵਾਨੀ ਨੂੰ ਅੰਤ ਹਾਰ ਮੰਨਣੀ ਹੀ ਪੈਂਦੀ ਹੈ। ਤਦ ਸਭ ਵਿਸ਼ੇ ਵਾਲੀਆਂ ਮੌਜਾ ਮੁਕ ਜਾਂਦੀਆਂ ਹਨ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ :—

ਪਿਤਰੀਂ, ਰੰਗੀਂ, ਵਢੀਅਹਿੰ, ਆਖੀਅਹਿੰ, ਮਾੜੀਆਂ, ਭਾਂਵਦੇ।

**ਸਲੋਕੁ, ਮ: ੧ ॥**

**ਜੇਕਰਿ ਸੂਤਕੁ ਮੰਨੀਐ, ਸਭ ਤੈ ਸੂਤਕੁ ਹੋਇ ॥**
**ਗੋਹੇ ਅਤੈ ਲਕੜੀ, ਅੰਦਰਿ ਕੀੜਾ ਹੋਇ ॥**



**ਜੇਤੇ ਦਾਣੇ ਅੰਨ ਕੇ, ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ ॥**
**ਸੂਤਕੁ ਕਿਉ ਕਰਿ ਰਖੀਐ, ਸੂਤਕੁ ਪਵੈ ਰਸੋਇ ॥**
**ਨਾਨਕ, ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ ॥ ੧ ॥**

**ਪਦ ਅਰਥ** :—ਸੂਤਕੁ—ਜੀਵ ਦੇ ਜਨਮ ਸਮੇਂ ਵਾਪਰੀ ਨਾਮ-ਧਰੀਕ ਭਿੱਟ। ਸਭ ਤੈ—ਸਭ ਥਾਵਾਂ ਤੇ। ਪਹਿਲਾ—ਸਭ ਤੋਂ ਪਹਿਲਾਂ। ਜਿਤੁ—ਜਿਸ ਨਾਲ। ਹਰਿਆ—ਸਜੀਵ ਬਣਿਆ, ਜਿੰਦ ਵਾਲਾ ਬਣਿਆ। ਸਭ ਕੋਇ—ਹਰ ਇਕ ਜੀਵ। ਰਸੋਇ—ਰਸੋਈ ਵਿਚ। ਏਵ—ਇਸ ਤਰ੍ਹਾਂ। ਗਿਆਨੁ—ਗੁਰਮਤ ਗਿਆਨ, ਬ੍ਰਹਮ ਗਿਆਨ।

**ਭਾਵ ਅਰਥ** :—ਇਸ ਸਲੋਕ ਵਿਚ ਸਤਿਗੁਰੂ ਇਕ ਬੜਾ ਵੱਡਾ ਭੁਲੇਖਾ ਦੂਰ ਕਰਦੇ ਹਨ। ਹਿੰਦੂ ਮਤ ਅਨੁਸਾਰ ਜੀਵ ਦੇ ਜਨਮ ਸਮੇਂ ਘਰ ਵਿਚ ਸੂਤਕ ਦੀ ਅਪਵਿਤਰਤਾ (ਭਿੱਟ) ਦਾ ਹੋਣਾ ਮੰਨਿਆ ਗਿਆ ਹੈ, ਜੋ ਕਈ ਦਿਨਾਂ ਤਕ ਰਹਿੰਦੀ ਹੈ। ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਜੇ ਅਸੀਂ ਸੂਤਕ ਵਾਲੀ ਭਿੱਟ ਦਾ ਭਰਮ ਮੰਨ ਲਈਏ ਤਾਂ ਇਹ ਸੂਤਕ ਤਾਂ ਹਰ ਥਾਂ ਤੇ ਹੋਏਗਾ। ਗੋਹੇ ਅਤੇ ਲਕੜੀ ਵਿਚ ਭੀ ਕੀੜੇ ਹੁੰਦੇ ਹਨ ਜੋ ਜਨਮ ਲੈਂਦੇ ਤੇ ਚੁਲ੍ਹੇ ਆਦਿ ਦੀ ਅੱਗ ਵਿਚ ਸੜ ਕੇ ਮਰਦੇ ਰਹਿੰਦੇ ਹਨ। ਅਨਾਜ ਦੇ ਭੀ ਜਿੰਨੇ ਦਾਣੇ ਹਨ, ਉਹ ਭੀ ਜੀਵਾਂ ਤੋਂ ਬਿਨਾਂ ਨਹੀਂ ਹਨ ; ਜੋ ਰਿੰਨ੍ਹਣ ਪਕਾਉਣ ਨਾਲ ਮਰ ਜਾਂਦੇ ਹਨ। ਸਭ ਤੋਂ ਪਹਿਲਾਂ ਤਾਂ ਪਾਣੀ ਆਪ ਵੀ ਜੀਵ ਹੈ ਜਿਸ ਨਾਲ ਹਰੇਕ ਜੀਵ ਤੇ ਸਬਜ਼ੀ, ਫੱਲ, ਬਨਸਪਤੀ ਸਭ ਹਰੇ-ਭਰੇ ਤੇ ਸਜੀਵ ਬਣੇ ਰਹਿੰਦੇ ਹਨ। ਇਸ ਨੂੰ ਰਸੋਈ ਵਿਚ ਵਰਤਿਆਂ ਇਸ ਵਿਚਲੇ ਜੀਵ ਵੀ ਮਰ ਜਾਂਦੇ ਹਨ।

ਸੂਤਕ ਦਾ ਭਰਮ ਅਥਵਾ ਸੂਤਕ ਦੀ ਬੇਬੁਨਿਆਦ ਮੰਨਤ ਕਿਵੇਂ ਮੰਨੀ ਜਾ ਸਕਦੀ ਹੈ, ਜਦ ਕਿ ਪਾਣੀ, ਆਦਿ ਦੀ ਲਗਾਤਾਰ ਵਰਤੋਂ ਕਾਰਨ ਨਿਤ ਹੀ ਸਾਡੀ ਰਸੋਈ ਵਿਚ ਸੂਤਕ ਪਿਆ ਰਹਿੰਦਾ ਹੈ ? ਸਤਿਗੁਰੂ ਫੁਰਮਾਉਂਦੇ ਹਨ ਕਿ ਇਸ ਤਰ੍ਹਾਂ ਦੇ ਭਰਮਾਂ ਵਿਚ ਪਏ ਰਹਿਣ ਨਾਲ ਸੂਤਕ ਦੀ ਭਿੱਟ ਨਹੀਂ ਉਤਰਦੀ, ਅਸਲ ਅਪਵਿਤਰਤਾ (ਵਿਕਾਰਾਂ ਦੀ ਮੈਲ) ਨੂੰ ਤਾਂ ਸਤਿਗੁਰੂ ਦਾ ਪੂਰਨ ਗਿਆਨ ਹੀ ਧੋ ਕੇ ਉਤਾਰਦਾ ਹੈ।

**ਮ: ੧ ॥ ਮਨ ਕਾ ਸੂਤਕੁ ਲੋਭੁ ਹੈ, ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ, ਪਰਤ੍ਰਿਅ ਪਰਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ, ਲਾਇਤਬਾਰੀ ਖਾਹਿ ॥**
**ਨਾਨਕ, ਹੰਸਾ ਆਦਮੀ, ਬਧੇ ਜਮਪੁਰਿ ਜਾਹਿ ॥ ੨ ॥**

**ਪਦ ਅਰਥ** :—ਕੂੜੁ—ਝੂਠ। ਤ੍ਰਿਅ—ਇਸਤਰੀ। ਕੰਨਿ—ਕੰਨਾ ਵਿਚ। ਪੈ—ਪੈ ਜਾਂਦਾ ਹੈ। ਲਾਇਤਬਾਰੀ—ਚੁਗਲੀ, ਨਿੰਦਿਆ। ਖਾਹਿ—ਖਾਂਦੇ ਹਨ; ਸੁਣਦੇ ਹਨ। ਹੰਸਾ ਆਦਮੀ—ਹੰਸਾਂ ਵਰਗੇ ਉੱਜਲ ਆਦਮੀ। ਜਮਪੁਰਿ—ਨਰਕ। ਜਾਹਿ—ਜਾਂਦੇ ਹਨ।

**ਭਾਵ ਅਰਥ** : ਇਸ ਸਲੋਕ ਵਿਚ ਅਸਲ ਅਪਵਿਤਰਤਾ (ਭਿੱਟ)ਦਾ ਜ਼ਿਕਰ ਕੀਤਾ ਗਿਆ ਹੈ, ਜੋ ਹਰ ਸੰਸਾਰੀ ਜੀਵ ਨੂੰ ਵਾਪਰ ਰਹੀ ਹੈ ਅਤੇ ਜਿਸ ਤੋਂ ਬਚਣਾ ਸੱਚੇ ਧਰਮੀ ਲਈ ਬਹੁਤ ਜ਼ਰੂਰੀ ਹੈ।

ਗੁਰਦੇਵ ਫੁਰਮਾਉਂਦੇ ਹਨ—ਮਨ ਦੀ ਅਪਵਿਤਰਤਾ ਭਾਵ ਮਨ ਨੂੰ ਭਿਟਣ ਵਾਲਾ ਲੋਭ ਜਾਂ ਲਾਲਚ ਹੈ ਅਤੇ ਜੀਵ ਲਈ ਅਸਲ ਸੂਤਕ ਜਾਂ ਅਪਵਿਤਰਤਾ ਝੂਠ ਬੋਲਣਾ ਹੈ। ਪਰਾਈ ਇਸਤਰੀ ਦਾ ਰੂਪ ਤੇ ਪਰਾਇਆ ਧਨ ਮੰਦੀ ਨਜ਼ਰ ਨਾਲ ਦੇਖਣਾ ਅੱਖਾਂ ਲਈ ਸੂਤਕ ਜਾਂ ਭਿਟ ਦਾ ਕਾਰਨ ਹੈ। ਮਨੁੱਖ

ਦੇ ਕੰਨਾਂ ਵਿਚ ਭੀ ਸੂਤਕ ਪਿਆ ਹੋਇਆ ਹੈ, ਕਿਉਂਕਿ ਕੰਨ ਨਿੰਦਿਆ, ਚੁਗਲੀ ਸੁਣਨ ਵਿਚ ਲਗੇ ਹੋਏ ਹਨ। ਅਸਲ ਭਿੱਟ ਜਾਂ ਅਸਲ ਸੂਤਕ ਤਾ ਇਹੋ ਹਨ, ਜਿਹਨਾਂ ਕਰਕੇ ਹੰਸਾਂ ਵਰਗੇ ਉਜਲ ਆਦਮੀ ਬਧੇ ਹੋਏ ਨਰਕਾਂ ਵਿਚ ਜਾਂਦੇ ਹਨ। ਭਾਵ ਇਹ ਕਿ ਲੋਭ, ਝੂਠ, ਪਰ-ਰੂਪ ਤੱਕਣਾ, ਨਿੰਦਿਆ ਚੁਗਲੀ ਆਦਿ ਅਸਲ ਸੂਤਕ ਹਨ, ਜਿਹਨਾਂ ਤੋਂ ਬਚਣ ਦੀ ਲੋੜ ਹੈ। ਅਗਿਆਨ ਦੇ ਆਧਾਰ ਤੇ ਕਰਮ ਕਾਂਡੀ ਸੂਤਕ ਦਾ ਸਿਧਾਂਤ ਕੇਵਲ ਵਹਿਮ ਤੋਂ ਵੱਧ ਹੋਰ ਕੁਝ ਵੀ ਨਹੀਂ।

**ਮ: ੧ ॥ ਸਭੋ ਸੂਤਕੁ ਭਰਮ ਹੈ, ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥**
**ਖਾਣਾ ਪੀਣਾ ਪਵਿਤ੍ਰੁ ਹੈ, ਦਿਤੋਨੁ ਰਿਜਕੁ ਸੰਬਾਹਿ ॥**
**ਨਾਨਕ, ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥ ੩ ॥**

**ਪਦ ਅਰਥ** :—ਸਭੋ—ਉਕਾ ਹੀ, ਪੂਰੀ ਤਰ੍ਹਾਂ। ਦੂਜੈ ਜਾਇ—ਮਾਇਆ ਵਿਚ ਫਸਿਆਂ ਨੂੰ। ਦਿਤੋਨੁ—ਜੀਵਾਂ ਨੂੰ ਦਿੱਤਾ ਹੈ। ਸੰਬਾਹਿ—ਇਕੱਤਰ ਕਰ ਕੇ। ਭਾਣੈ—ਭਾਣੇ ਵਿਚ। ਗੁਰਮੁਖਿ—ਗੁਰੂ ਰਾਹੀਂ।

**ਭਾਵ ਅਰਥ** :—ਇਸ ਸਲੋਕ ਵਿਚ ਸਤਿਗੁਰੂ ਸੂਤਕ ਦੀ ਮਨੌਤ ਨੂੰ ਨਿਰਾ ਪੁਰਾ ਭਰਮ ਸਿਧ ਕਰਦੇ ਹਨ। ਗੁਰਦੇਵ ਕਥਨ ਕਰਦੇ ਹਨ ਕਿ ਸੂਤਕ ਦੀ ਅਪਵਿਤਰਤਾ ਦਾ ਖਿਆਲ ਨਿਰਾ ਵਹਿਮ ਹੀ ਹੈ, ਜੋ ਮਾਇਆ ਵਿਚ ਫੱਸੇ ਜੀਵਾਂ ਨੂੰ ਲਗਾ ਹੋਇਆ ਹੈ। ਹਕੀਕਤ ਇਹ ਹੈ ਕਿ ਜੀਵਾਂ ਦਾ ਜੰਮਣਾ ਅਤੇ ਮਰਨਾ ਪ੍ਰਭੂ ਦਾ ਅੱਟਲ ਹੁਕਮ ਹੈ। ਪ੍ਰਮੇਸ਼ਰ ਦੀ ਰਜ਼ਾ ਵਿਚ ਹੀ ਜੀਵ ਜੰਮਦਾ ਤੇ ਮਰਦਾ ਹੈ। ਸੂਤਕ ਦੇ ਭਰਮ ਨੂੰ ਮੁੱਖ ਰੱਖਕੇ "ਸੂਤਕ-ਪ੍ਰੇਮੀ" ਸੂਤਕ ਵਾਲੇ ਘਰ ਵਿਚੋਂ ਕੁਝ ਭੀ ਖਾਂਦੇ ਪੀਂਦੇ ਨਹੀਂ। ਗੁਰਦੇਵ ਫੁਰਮਾਉਂਦੇ ਹਨ ਕਿ 'ਭੋਜਨ ਯੋਗ' ਪਦਾਰਥਾਂ ਦਾ ਖਾਣਾ ਪੀਣਾ ਚੰਗਾ ਹੈ ਅਤੇ ਇਸ ਵਿਚ ਕੋਈ ਮਾੜ ਨਹੀਂ, ਕਿਉਂਕਿ ਵਾਹਿਗੁਰੂ ਨੇ ਆਪ ਇਕੱਤਰ ਕਰ ਕੇ ਇਹ ਖਾਣ ਪੀਣ ਦੇ ਪਦਾਰਥ ਜੀਵਾਂ ਨੂੰ ਦਿੱਤੇ ਹਨ। ਗੁਰਦੇਵ ਕਥਨ ਕਰਦੇ ਹਨ ਕਿ ਜਿਹਨਾਂ ਮਨੁੱਖਾਂ ਨੇ ਗੁਰੂ ਰਾਹੀਂ ਉਪਰੋਕਤ ਅਸਲੀਅਤ ਨੂੰ ਸਮਝ ਲਿਆ ਹੈ, ਉਹਨਾਂ ਨੂੰ ਸੂਤਕ ਦੀ ਅਪਵਿਰਤਾ (ਭਿੱਟ) ਦਾ ਵਹਿਮ ਕਦੀ ਨਹੀਂ ਚੰਬੜਦਾ।

**ਪਉੜੀ ॥**

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ ॥**
**ਸਹਿ ਮੇਲੇ ਤਾ ਨਦਰੀ ਆਈਆ ॥ ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥**
**ਕਰਿ ਹੁਕਮੁ ਮਸਤਕਿ ਹਥੁ ਧਰਿ, ਵਿਚਹੁ ਮਾਰਿ ਕਢੀਆ ਬੁਰਿਆਈਆ ॥**
**ਸਹਿ ਤੁਠੈ ਨਉਨਿਧਿ ਪਾਈਆ ॥੧੮॥**

**ਪਦ ਅਰਥ** :—ਵਡਾ—ਮਹਾਨ। ਸਾਲਾਹੀਐ—ਜੱਸ ਕਰੀਏ। ਵਡੀਆ ਵਡਿਆਈਆ—ਉਚੇ ਗੁਣ। ਸਹਿ—ਸ਼ਹੁ ਨੇ ਵਾਹਿਗੁਰੂ ਨੇ। ਮੇਲੇ—ਮਿਲਾਏ ਹਨ। ਨਦਰੀ ਆਈਆ—ਦਿਸਦੀਆਂ ਹਨ। ਮਸਤਕਿ ਹਥੁ ਧਰਿ—ਮੱਥੇ ਉਤੇ ਹੱਥ ਧਰ ਕੇ। ਵਿਚਹੁ—ਮਨ ਵਿਚੋਂ। ਸਹਿ ਤੁਠੈ—ਪ੍ਰਭੂ-ਪ੍ਰਤੀ ਦੇ ਪ੍ਰਸੰਨ ਹੋਣ ਨਾਲ।

**ਭਾਵ ਅਰਥ** :—ਸਤਿਗੁਰੂ ਦੇ ਗੁਣ ਗਾਇਨ ਕਰਨੇ ਚਾਹੀਦੇ ਹਨ, ਕਿ ਉਹ ਬਹੁਤ ਵਡਾ ਤੇ ਮਹਾਨ ਹੈ, ਕਿਉਂਕਿ ਸਤਿਗੁਰੂ ਵਿਚ ਵੱਡੇ ਗੁਣ ਹਨ। ਜਿਨ੍ਹਾਂ ਨੂੰ ਮਾਲਕ ਪ੍ਰਭੂ ਸਤਿਗੁਰੂ ਨਾਲ ਮਿਲਾਉਂਦਾ ਹੈ ਉਨ੍ਹਾਂ ਨੂੰ ਸਤਿਗੁਰੂ ਦੀਆਂ ਵਡਿਆਈਆਂ ਸਮਝ ਆਉਣ ਲੱਗ ਪੈਂਦੀਆਂ ਹਨ। ਜੇ ਪ੍ਰਭੂ ਨੂੰ ਭਾਵੇ ਤਾਂ ਸਤਿਗੁਰੂ ਦੀਆਂ ਵਡਿਆਈਆਂ ਉਹਨਾਂ ਦੇ ਮਨ ਵਿਚ ਵੀ ਵਸ ਪੈਂਦੀਆਂ ਹਨ। ਪ੍ਰਭੂ ਆਪਣਾ ਹੁਕਮ ਕਰਕੇ ਸਿਰ ਤੇ ਮੇਹਰ ਭਰਿਆ ਹੱਥ ਰੱਖ ਕੇ ਉਹਨਾਂ ਦੇ ਮਨ ਵਿਚੋਂ ਬੁਰਿਆਈਆਂ ਮਾਰ



ਕੇ ਬਾਹਰ ਕਢ ਦੇਂਦਾ ਹੈ। ਇਸ ਤਰ੍ਹਾਂ ਜੇ ਪ੍ਰਭੂ-ਪ੍ਰਤੀ ਪ੍ਰਸੰਨ ਹੋ ਪਏ ਤਾਂ ਜਾਣੋ ਸਭ ਪਦਾਰਥ ਮਿਲ ਜਾਂਦੇ ਹਨ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ :

ਜੀਆਂ, ਪਹਿਲਾਂ, ਕਿਉਂ, ਅਖੀਂ, ਹੰਸਾਂ, ਵਡੀਆਂ, ਵਡਿਆਈਆਂ, ਆਈਆਂ, ਵਸਾਈਆਂ, ਵਿਚੋਂ, ਬੁਰਿਆਈਆਂ, ਪਾਈਆਂ, ਖਾਹਿੰ, ਜਾਹਿੰ, ਨਾਹਿੰ।

**ਸਲੋਕ, ਮ: ੧ ॥**

**ਪਹਿਲਾ ਸੁਚਾ ਆਪਿ ਹੋਇ, ਸੁਚੈ ਬੈਠਾ ਆਇ ॥**
**ਸੁਚੇ ਅਗੈ ਰਖਿਓਨੁ, ਕੋਇ ਨ ਭਿਟਿਓ ਜਾਇ ॥**
**ਸੁਚਾ ਹੋਇਕੈ ਜੇਵਿਆ, ਲਗਾ ਪੜਣਿ ਸਲੋਕੁ ॥**
**ਕੁਹਥੀ ਜਾਈ ਸਟਿਆ, ਕਿਸੁ ਏਹੁ ਲਗਾ ਦੋਖੁ ॥**
**ਅੰਨੁ ਦੇਵਤਾ, ਪਾਣੀ ਦੇਵਤਾ, ਬੈਸੰਤਰੁ ਦੇਵਤਾ ਲੂਣੁ,**
**ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥**
**ਪਾਪੀ ਸਿਉ ਤਨੁ ਗਡਿਆ, ਥੁਕਾ ਪਈਆ ਤਿਤੁ ॥**
**ਜਿਤੁ ਮੁਖਿ ਨਾਮੁ ਨ ਊਚਰਹਿ, ਬਿਨੁ ਨਾਵੈ ਰਸ ਖਾਹਿ ॥**
**ਨਾਨਕ, ਏਵੈ ਜਾਣੀਐ, ਤਿਤੁ ਮੁਖਿ ਥੁਕਾ ਪਾਹਿ ॥ ੧ ॥**

**ਪਦ ਅਰਥ** :—ਪਹਿਲਾਂ—ਸਭ ਤੋਂ ਪਹਿਲਾ। ਸੁਚੈ—ਸੁਚੇ ਚੌਂਕੇ ਵਿਚ। ਸੁਚ—ਭੋਜਨ ਦੇ ਸੁੱਚੇ ਥਾਲ, ਕੌਲੀਆ ਆਦਿ। ਰਖੀਓਨੁ—ਰੱਖ ਦਿਤਾ। ਕੋਇ ਨ ਭਿਟਿਓ ਜਾਇ—ਜਿਸ ਭੋਜਨ ਨੂੰ ਅਜੇ ਕਿਸੇ ਨੇ ਵੀ ਛੋਹ ਕੇ ਭਿਟਿਆ (ਜੁਠਾਇਆ) ਨਹੀਂ। ਜੇਵਿਆ—ਖਾਧਾ। ਕੁਹਥੀ ਜਾਈ—ਗੰਦੇ ਥਾਂ ਵਿਚ। ਦੋਖ—ਦੋਸ਼। ਬੈਸੰਤਰ—ਅੱਗ। ਘਿਰਤੁ—ਘਿਉ। ਪਾਕੁ—ਪਵਿੱਤਰ। ਤਨੁ—ਇਹਨਾਂ ਪਵਿੱਤਰ ਪਦਾਰਥਾਂ ਤੋਂ ਬਣੇ ਭੋਜਨ ਦਾ ਸਰੀਰ। ਗਡਿਆ—ਰਲਿਆ, ਜਦ ਮਨੁੱਖ ਨੇ ਉਹ ਭੋਜਨ ਖਾਧਾ। ਤਿਤੁ—ਉਸ ਉਤੇ। ਜਿਤੁ ਮੁਖਿ—ਜਿਸ ਮੂੰਹ ਨਾਲ। ਊਚਰਹਿ—ਜਪਦੇ ਹਨ। ਰਸ—ਦੁਨਿਆਵੀ ਪਦਾਰਥਾਂ ਦੇ ਰਸ। ਖਾਹਿ—ਖਾਂਦੇ ਹਨ। ਏਵੈ—ਇਸੇ ਤਰ੍ਹਾਂ। ਜਾਣੀਐ—ਜਾਨਣਾ ਚਾਹੀਦਾ ਹੈ।

ਇਸ ਸਲੋਕ ਰਾਹੀਂ ਸਤਿਗੁਰੂ ਨਾਨਕ ਦੇਵ ਜੀ ਸੁਚ ਭਿਟ ਦੇ ਵਹਿਮ ਨੂੰ ਰਦਦੇ ਹਨ। ਉਹ ਕਹਿੰਦੇ ਹਨ ਕਿ ਭਿਟ, ਅੰਨ ਪਾਣੀ ਆਦਿ ਕਿਸੇ ਮਾਦੀ ਚੀਜ਼ ਵਿਚ ਨਹੀਂ ਹੁੰਦੀ ਸਗੋਂ ਮਨੁੱਖ ਦੀ ਨਾਮ ਸਿਮਰਨ ਰਹਿਤ ਜਿੰਦਗੀ ਵਿਚ ਹੈ। ਜਿਵੇਂ ਖੁਰਾਕ ਭਾਵੇਂ ਕਿੰਨੀ ਸੁਚਮ ਕਰਕੇ ਤਿਆਰ ਕੀਤੀ ਜਾਵੇ, ਮਨੁੱਖ ਦੇ ਗੰਦੇ ਢਿੱਡ ਵਿਚੋਂ ਲੰਘਣ ਨਾਲ ਗੰਦੀ ਹੋ ਜਾਂਦੀ ਹੈ। ਤਿਵੇਂ ਮਨੁੱਖ ਭਾਵੇਂ ਕਿੰਨਾ ਸਾਫ ਸੁਥਰਾ ਪਿਆ ਹੋਵੇ, ਪਰ ਰੱਬ ਨੂੰ ਵਿਸਾਰ ਕੇ, ਰਸਾਂ ਕਸਾਂ ਵਿਚ ਪੈ ਕੇ ਆਪਣੀ ਜਿੰਦਗੀ ਗੰਦੀ ਭਾਵ ਥੁੱਕਣ ਯੋਗ ਕਰ ਲੈਂਦਾ ਹੈ।

**ਅਰਥ** : ਸਭ ਤੋਂ ਪਹਿਲਾਂ ਬ੍ਰਾਹਮਣ ਇਸ਼ਨਾਨ ਆਦਿਕ ਕਰਕੇ, ਸੁੱਚਾ ਹੋਕੇ, ਸੁੱਚੇ ਚੌਂਕੇ ਵਿਚ ਆ ਬੈਠਦਾ ਹੈ। ਉਸ ਬ੍ਰਾਹਮਣ ਦੇ ਅੱਗੇ ਉਸਦਾ ਜਜਮਾਨ ਸੁੱਚੇ ਪਰੋਸੇ ਹੋਏ ਥਾਲ ਲਿਆ ਰਖਦਾ ਹੈ ਜਿਨ੍ਹਾਂ ਨੂੰ ਅਜੇ ਤਕ ਕਿਸੇ ਹੋਰ ਨੇ ਛੁਹਿਆ ਨਹੀਂ। ਬ੍ਰਹਾਮਣ ਸੁੱਚਾ ਹੋ ਕੇ ਭਾਵ ਫੇਰ ਹੱਥ ਧੋ ਕੇ, ਉਸ ਸੁੱਚੇ ਭੋਜਨ ਨੂੰ ਖਾਂਦਾ ਹੈ ਤੇ ਸੁੱਚਾ ਭੋਜਨ ਖਾ ਕੇ ਧਰਮ ਪੁਸਤਕਾਂ ਦੇ ਸਲੋਕ ਪੜ੍ਹਨ ਲੱਗ ਪੈਂਦਾ ਹੈ। ਇਹ ਸੁੱਚਾ ਭੋਜਨ ਸਰੀਰ ਵਿਚ ਦਾਖਲ ਹੋ ਕੇ ਅੰਤ ਵਿਸ਼ਟਾ ਬਣ ਜਾਂਦਾ ਹੈ ਅਤੇ ਇਹ ਵਿਸ਼ਟਾ ਗੰਦੀ ਥਾਵੇਂ ਸੁਟਿਆ ਜਾਂਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਇਸ ਪਵਿੱਤਰ ਭੋਜਨ ਦੇ ਵਿਸ਼ਟਾ ਬਣ ਜਾਣ ਤੇ

ਗੰਦੇ ਮੰਦੇ ਥਾਂ ਤੇ ਸੁਟਣ ਦੇ ਲਾਇਕ ਕਰਨ ਲਈ ਕੌਣ ਦੋਸ਼ੀ ਜਾਂ ਜ਼ਿੰਮੇਵਾਰ ਹੋ ਸਕਦਾ ਹੈ।

ਅਨਾਜ, ਪਾਣੀ, ਅੱਗ, ਲੂਣ ਤੇ ਘਿਉ ਆਦਿ ਦੇਵਤਿਆਂ-ਸਮਾਨ ਪਵਿਤਰ ਕਹੇ ਜਾਣ ਵਾਲੇ ਪਦਾਰਥਾਂ ਨਾਲ ਭੋਜਨ ਬਣਿਆ ਹੈ, ਜਦ ਇਹ ਪੰਜ ਪਦਾਰਥ ਦੇਵਤਿਆ-ਸਮਾਨ ਪਵਿੱਤਰ ਮੰਨੇ ਜਾਂਦੇ ਹਨ ਤਾਂ ਕੁਦਰਤੀ ਤੌਰ ਤੇ ਭੋਜਨ ਵੀ ਬੜਾ ਪਾਕ-ਪਵਿੱਤਰ ਬਣਿਆ, ਪਰ ਜਦ ਇਹ ਪਵਿੱਤਰ ਭੋਜਨ ਗੰਦੇ ਢਿਡ ਨਾਲ ਰਲਿਆ ਤਾਂ ਐਸੀ ਨਾਪਾਕ ਚੀਜ—ਵਿਸ਼ਟਾ—ਹੋਂਦ ਵਿਚ ਆਈ ਜਿਸ ਨੂੰ ਦੇਖ ਕੇ ਹਰ ਕੋਈ ਥੁੱਕਦਾ ਹੈ ਤੇ ਨਫ਼ਰਤ ਕਰਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਹੇ ਨਾਨਕ ! ਇਸੇ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਮੂੰਹ ਨਾਲ ਮਨੁੱਖ ਸਿਮਰਨ ਨਹੀਂ ਕਰਦੇ ਤੇ ਸਿਮਰਨ ਕੀਤੇ ਬਿਨਾਂ ਛੱਤੀ ਪ੍ਰਕਾਰ ਦੇ ਪਦਾਰਥਾਂ ਦਾ ਰੱਸ ਛਕਦੇ ਹਨ, ਅਜਿਹੇ ਨਾਮ ਨ ਉਚਾਰਨ ਵਾਲੇ ਮੁੱਖ ਉਤੇ ਭੀ ਥੁਕਾਂ ਤੇ ਫਿਟਕਾਰਾਂ ਹੀ ਪੈਂਦੀਆਂ ਹਨ।

**ਮ: ੧ ॥ ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥**
**ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥**
**ਭੰਡੁ ਮੁਆ, ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥**
**ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥**
**ਭੰਡਹੁ ਹੀ ਭੰਡੁ ਊਪਜੈ, ਭੰਡੈ ਬਾਝੁ ਨ ਕੋਇ ॥**
**ਨਾਨਕ, ਭੰਡੈ ਬਾਹਰਾ, ਏਕੋ ਸਚਾ ਸੋਇ ॥**
**ਜਿਤੁ ਮੁਖਿ ਸਦਾ ਸਾਲਾਹੀਐ, ਭਾਗਾ ਰਤੀ ਚਾਰਿ ॥**
**ਨਾਨਕ ਤੇ ਮੁਖ ਊਜਲੇ, ਤਿਤੁ ਸਚੈ ਦਰਬਾਰਿ ॥**

**ਪਦ ਅਰਥ** : ਭੰਡੁ—ਇਸਤ੍ਰੀ। ਭੰਡਿ—ਇਸਤ੍ਰੀ ਤੋਂ। ਨਿੰਮੀਐ—ਗਰਭ ਵਿਚ ਬਣਤਰ ਬਣਦੀ ਹੈ। ਮੰਗਣੁ—ਕੁੜਮਾਈ। ਭੰਡਹੁ—ਇਸਤ੍ਰੀ ਰਾਹੀਂ। ਰਾਹੁ—ਸੰਸਾਰ ਦੀ ਉਤਪਤੀ ਦਾ ਰਸਤਾ। ਭਾਲੀਐ—ਭਾਲ ਕਰੀਦੀ ਹੈ। ਬੰਧਾਨੁ—ਰਿਸ਼ਤੇਦਾਰੀ। ਰਾਜਾਨ—ਮਹਾਂਪੁਰਖ। ਜਿਤੁ—ਜਿਸ ਇਸਤ੍ਰੀ ਰਾਹੀਂ। ਬਾਝੁ—ਬਿਨਾ। ਭਾਗਾ ਰਤੀ—ਭਾਗਾਂ ਭਰਿਆ। ਚਾਰਿ—ਸੁੰਦਰ। ਤਿਤੁ—ਉਸਦੇ। ਸਚੈ—ਸਚੇ ਪ੍ਰਭੂ ਦੇ। ਦਰਬਾਰਿ—ਦਰਬਾਰ ਵਿੱਚ।

ਇਸ ਸਲੋਕ ਵਿਚ ਗੁਰੂ ਸਾਹਿਬ ਉਹਨਾਂ ਲੋਕਾਂ ਦੇ ਗਲਤ ਖਿਆਲ ਨੂੰ ਭੰਡਦੇ ਹਨ ਜੋ ਇਹ ਮੰਨਦੇ ਹਨ ਕਿ ਇਸਤਰੀ ਜਾਤੀ ਅਪਵਿੱਤਰ ਹੈ ਤੇ ਮਰਦ ਜਾਤ ਕੋਲੋਂ ਨੀਵਾਂ ਦਰਜਾ ਰਖਦੀ ਹੈ। ਐਸੇ ਫੋਕਟ ਖਿਆਲ ਦੀ ਨਿਵਿਰਤੀ ਕਰਕੇ ਅੰਤਮ ਦਲੀਲ ਇਹ ਦਿੰਦੇ ਹਨ ਕਿ ਪ੍ਰਭੂ ਦੇ ਦਰ ਤੇ ਪ੍ਰਵਾਨ ਉਹੀ ਹੁੰਦਾ ਹੈ ਜੋ ਪ੍ਰਭੂ ਜੱਸ ਕਰਦਾ ਹੈ। ਮਰਦ, ਇਸਤਰੀ ਦਾ ਵਖੇਵਾਂ ਉਥੇ ਨਹੀਂ ਮੰਨਿਆ ਜਾਂਦਾ।

**ਅਰਥ** : ਇਸਤਰੀ ਤੋਂ ਹੀ ਜਨਮ ਲਈਦਾ ਹੈ, ਇਸਤਰੀ ਦੇ ਪੇਟ ਵਿਚ ਹੀ ਪ੍ਰਾਣੀ ਦਾ ਸਰੀਰ ਪਲਦਾ ਜਾਂ ਬਣਦਾ ਹੈ। ਪੁਰਖ ਦੀ ਇਸਤਰੀ ਨਾਲ ਹੀ ਕੁੜਮਾਈ ਹੁੰਦੀ ਹੈ, ਇਸਤਰੀ ਨਾਲ ਹੀ ਵਿਆਹ ਹੁੰਦਾ ਹੈ। ਇਸਤਰੀ ਰਾਹੀਂ ਹੀ ਜਗਤ ਵਿਚ ਭਾਈਚਾਰਾ ਚਲਦਾ ਅਤੇ ਇਸਤਰੀ ਰਾਹੀਂ ਹੀ ਸੰਸਾਰ ਦੀ ਉਤਪਤੀ ਦਾ ਰਸਤਾ ਚਲਦਾ ਹੈ। ਜੇ ਕਿਸੇ ਦੀ ਇਸਤਰੀ ਮਰ ਜਾਏ, ਤਾਂ ਹੋਰ ਇਸਤਰੀ ਦੀ ਭਾਲ ਕਰਨੀ ਪੈਂਦੀ ਹੈ। ਇਸਤਰੀ ਰਾਹੀਂ ਹੀ ਮਨੁੱਖ ਦਾ ਘਰ ਬਝਦਾ ਤੇ ਹੋਰ ਰਿਸ਼ਤੇਦਾਰੀਆਂ ਕਾਇਮ ਹੁੰਦੀਆਂ ਹਨ। ਜਿਸ ਇਸਤਰੀ ਤੋਂ ਸੰਸਾਰ ਦੇ ਬੜੇ ਮਹਾਂਪੁਰਖਾਂ ਨੇ ਜਨਮ ਲਿਆ ਹੈ, ਉਸ ਇਸਤ੍ਰੀ ਨੂੰ ਮਾੜਾ ਕਿਉਂ ਕਿਹਾ ਜਾਵੇ ? ਇਸਤ੍ਰੀ ਤੋਂ ਹੀ ਇਸਤ੍ਰੀ ਦਾ ਜਨਮ ਹੁੰਦਾ ਹੈ। ਜਗਤ ਵਿਚ ਇਸਤ੍ਰੀ ਬਿਨਾ ਕੋਈ ਜੀਵ ਜਨਮ ਨਹੀਂ ਲੈ ਸਕਦਾ। ਸੰਸਾਰ ਵਿਚ ਕੇਵਲ ਮਾਤਰ ਇਕ ਸੱਚਾ ਪ੍ਰਭੂ ਹੀ ਹੈ ਜੋ ਇਸਤ੍ਰੀ ਤੋਂ ਨਹੀਂ ਜਨਮਿਆ।



ਸਤਿਗੁਰੂ ਕਹਿੰਦੇ ਹਨ ਕਿ ਇਸਤ੍ਰੀ ਨੂੰ ਮਾੜਾ ਜਾਂ ਨੀਵਾਂ ਸਮਝਣ ਦਾ ਸਿਧਾਂਤ ਮੁਢੋਂ ਹੀ ਗਲਤ ਹੈ। ਅਸਲ ਗੱਲ ਤਾਂ ਇਹ ਹੈ ਕਿ ਜੀਵ ਭਾਵੇਂ ਇਸਤਰੀ ਹੋਵੇ ਜਾਂ ਪੁਰਖ, ਜੋ ਵੀ ਜੀਵ, ਜਿਸ ਮੁੱਖ ਰਾਹੀਂ ਪ੍ਰਭੂ ਦਾ ਜੱਸ ਗਾਇਨ ਕਰਦਾ ਹੈ, ਉਹ ਮੁੱਖ ਭਾਗਾਂ ਭਰਿਆ ਹੈ। ਸਤਿਗੁਰੂ ਨਾਨਕ ਦੇਵ ਜੀ ਦਾ ਕਥਨ ਹੈ ਕਿ ਪ੍ਰਭੂ ਦਾ ਜੱਸ ਗਾਇਨ ਕਰਨ ਵਾਲੇ ਮੁਖ ਹੀ ਪ੍ਰਮੇਸ਼ਰ ਦੇ ਦਰਬਾਰ ਵਿਚ ਸੋਹਣੇ ਅਤੇ ਉਜਲੇ ਪ੍ਰਤੀਤ ਹੁੰਦੇ ਹਨ।

## ਪਉੜੀ ॥

**ਸਭੁ ਕੋ ਆਖੈ ਆਪਣਾ, ਜਿਸੁ ਨਾਹੀ, ਸੋ ਚੁਣਿ ਕਢੀਐ ॥**
**ਕੀਤਾ ਆਪੋ ਆਪਣਾ, ਆਪੇ ਹੀ ਲੇਖਾ ਸੰਢੀਐ ॥**
**ਜਾ ਰਹਣਾ ਨਾਹੀ ਐਤੁ ਜਗਿ, ਤਾ ਕਾਇਤੁ ਗਾਰਬਿ ਹੰਢੀਐ ॥**
**ਮੰਦਾ ਕਿਸੈ ਨ ਆਖੀਐ, ਪੜਿ ਅਖਰੁ ਏਹੋ ਬੁਝੀਐ ॥**
**ਮੂਰਖੈ ਨਾਲਿ ਨ ਲੁਝੀਐ ॥੧੯॥**

**ਪਦ ਅਰਥ** :—ਆਪਣਾ—ਮੇਰੀ-ਮੇਰੀ। ਜਿਸੁ ਨਾਹੀ—ਜਿਸ ਨੂੰ ਮਮਤਾ ਨਹੀਂ। ਚੁਣਿ—ਚੁਣ ਕੇ। ਸੰਢੀਐ—ਭਰੀਦਾ ਹੈ, ਭੁਗਤੀਦਾ ਹੈ। ਐਤੁ ਜਗਿ—ਇਸ ਜਗਤ ਵਿਚ। ਕਾਇਤੁ—ਕਿਸ ਲਈ। ਗਾਰਬਿ—ਹੰਕਾਰ ਵਿਚ। ਹੰਢੀਐ—ਖਪੀਏ, ਖਰਾਬ ਹੋਈਏ। ਲੁਝੀਐ—ਝਗੜੀਏ।

**ਭਾਵ ਅਰਥ** :—ਸੰਸਾਰ ਵਿਚ ਹਰੇਕ ਜੀਵ ਮੇਰੀ ਮੇਰੀ ਕੂਕ ਰਿਹਾ ਹੈ, ਭਾਵ ਮਮਤਾ ਵਿਚ ਫਸਿਆ ਹੋਇਆ ਹੈ। ਜਿਸ ਜੀਵ ਵਿਚ ਮਮਤਾ ਨਹੀਂ, ਉਸਨੂੰ ਚੁਣ ਕੇ ਵੱਖਰਾ ਕਰਕੇ ਵਿਖਾਓ। ਭਾਵ ਟਾਵੇਂ ਜੀਵ ਹੀ ਐਸੇ ਹਨ ਜੋ ਮਮਤਾ ਤੋਂ ਬਚ ਸਕੇ ਹਨ। ਆਪੋ ਆਪਣੇ ਕੀਤੇ ਕਰਮਾਂ ਦਾ ਫਲ ਜੀਵ ਨੂੰ ਆਪ ਹੀ ਭੁਗਤਣਾ ਪੈਂਦਾ ਹੈ। ਸਮਝਣ ਵਾਲੀ ਗੱਲ ਤਾਂ ਇਹ ਹੈ ਜਦ ਅਸੀਂ ਸਦਾ ਵਾਸਤੇ ਇਸ ਜਗਤ ਵਿਚ ਰਹਿ ਹੀ ਨਹੀਂ ਸਕਣਾ, ਤਾਂ ਕਾਹਦੇ ਲਈ ਹੰਕਾਰ ਵਿਚ ਖੱਪ ਖੱਪ ਕੇ ਖਰਾਬ ਹੋਈਏ। ਗਿਆਨ-ਪ੍ਰਾਪਤ ਕਰਕੇ ਪਤਾ ਲਗ ਜਾਂਦਾ ਹੈ ਕਿ ਕਿਸੇ ਨੂੰ ਵੀ ਮੰਦਾ ਨਹੀਂ ਆਖਣਾ ਚਾਹੀਦਾ ਅਤੇ ਗਿਆਨਹੀਨ ਪੁਰਸ਼ ਨਾਲ ਐਵੇਂ ਬਹਿਸਣਾ-ਝਗੜਨਾ ਨਹੀਂ ਚਾਹੀਦਾ।

**ਸ਼ਬਦ ਉਚਾਰਨ** :(ੳ) ਹੇਠ ਲਿਖੇ ਸ਼ਬਦਾ ਨੂੰ ਬਿੰਦੀ ਸਹਿਤ ਪੜ੍ਹਨਾ ਚਾਹੀਦਾ ਹੈ :—
ਪਹਿਲਾਂ, ਪੰਜਵਾਂ, ਤਾਂ, ਥੁੱਕਾਂ, ਪਈਆਂ, ਭਾਗਾਂ, ਊਚਰਹਿਂ, ਖਾਹਿਂ, ਪਾਹਿਂ, ਜੰਮਹਿਂ, ਭੰਡੋਂ।
(ਅ) ਕੁਹਥੀ ਸ਼ਬਦ ਨੂੰ ਅੱਧਕ ਲਾ ਕੇ ਕੁਹੱਥੀ ਪੜ੍ਹਨਾ ਗਲਤ ਹੈ।
(ੲ) ਮੂਰਖੈ ਦਾ ਉਚਾਰਨ ਮੂ-ਰੱਖੈ ਨਹੀਂ ਕਰਨਾ ਚਾਹੀਦਾ।

## ਸਲੋਕ, ਮਹਲਾ ੧ ॥

**ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥ ੧ ॥**

**ਪਦ ਅਰਥ** :—ਫਿਕੈ ਬੋਲਿਐ—ਫਿਕੇ ਬਚਣ ਬੋਲਣ ਨਾਲ। ਫਿਕਾ—ਰੁੱਖਾ, ਪ੍ਰੇਮ ਰਹਿਤ। ਫਿਕੋ ਫਿਕਾ ਸਦੀਐ—ਰੁੱਖੇ ਮਨੁੱਖ ਨੂੰ ਰੁੱਖਾ ਹੀ ਸਦਿਆ ਜਾਂਦਾ ਹੈ। ਫਿਕੇ—ਰੁਖੇ ਮਨੁੱਖ ਦੀ। ਸੋਇ—ਸ਼ੁਹਰਤ, ਲੋਕਾਂ ਦੀ ਰਾਇ। ਸਟੀਐ—ਰਦਿਆ ਜਾਂਦਾ ਹੈ। ਮੁਹਿ—ਮੂੰਹ ਤੇ। ਪਾਣਾ—ਜੁੱਤੀਆਂ।

**ਅਰਥ** :—ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਫਿਕੇ ਜਾਂ ਪ੍ਰੇਮ-ਹੀਣ ਬਚਨ ਬੋਲਣ

ਨਾਲ ਮਨੁੱਖ ਦਾ ਤਨ ਅਤੇ ਮਨ ਦੋਵੇਂ ਰੁੱਖੇ ਜਾਂ ਪ੍ਰੇਮਹੀਨ ਹੋ ਜਾਂਦੇ ਹਨ। ਰੁੱਖੇ ਮਨੁੱਖ ਨੂੰ ਰੁੱਖਾ ਕਰਕੇ ਸਦਿਆ ਜਾਂਦਾ ਹੈ ਅਤੇ ਪ੍ਰੇਮ-ਹੀਣ ਅਥਵਾ ਰੁੱਖੇ ਮਨੁੱਖ ਦੀ ਲੋਕਾਂ ਵਿਚ ਰਾਇ ਵੀ ਫਿਕੀ ਤੇ ਰੁਖੀ ਹੀ ਬਣਦੀ ਹੈ। ਪ੍ਰੇਮ ਹੀਣ ਅਥਵਾ ਰੁੱਖਾ ਮਨੁੱਖ ਰੱਬ ਦੀ ਦਰਗਾਹ ਵਿਚ ਵੀ ਰੱਦਿਆ ਜਾਂਦਾ ਹੈ ਅਤੇ ਅਜਿਹੇ ਪ੍ਰੇਮਹੀਣ ਰੁਖੇ ਮਨੁਖ ਦੇ ਮੂੰਹ ਤੇ ਲਾਹਨਤ ਰੂਪੀ ਥੁਕਾਂ ਪੈਂਦੀਆਂ ਹਨ। ਪ੍ਰੇਮ-ਹੀਣ ਰੁਖੇ ਮਨੁੱਖ ਨੂੰ ਮੂਰਖ ਆਖਿਆ ਜਾਂਦਾ ਹੈ ਅਤੇ ਉਹ ਜੁੱਤੀਆਂ ਦੀ ਸਜ਼ਾ ਭੁਗਤਦਾ ਹੈ ਭਾਵ ਉਹ ਹਰ ਥਾਂ ਆਪਣਾ ਨਿਰਾਦਰ ਹੀ ਕਰਵਾਉਂਦਾ ਹੈ।

ਮ: ੧॥ **ਅੰਦਰਹੁ ਝੂਠੇ, ਪੈਜ ਬਾਹਰਿ, ਦੁਨੀਆ ਅੰਦਰਿ ਫੈਲੁ॥**
**ਅਠਸਠਿ ਤੀਰਥ ਜੇ ਨਾਵਹਿ, ਉਤਰੈ ਨਾਹੀ ਮੈਲੁ॥**
**ਜਿਨ੍ ਪਟੁ ਅੰਦਰਿ, ਬਾਹਰਿ ਗੁਦੜੁ, ਤੇ ਭਲੇ ਸੰਸਾਰਿ॥**
**ਤਿਨ੍ ਨੇਹੁ ਲਗਾ ਰਬ ਸੇਤੀ, ਦੇਖਨੇ ਵੀਚਾਰਿ॥**
**ਰੰਗਿ ਹਸਹਿ, ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ॥**
**ਦਰਿਵਾਟ ਉਪਰਿ ਖਰਚੁ ਮੰਗਾ, ਜਬੈ ਦੇਇ ਤ ਖਾਹਿ॥**
**ਦੀਬਾਨੁ ਏਕੋ, ਕਲਮ ਏਕਾ, ਹਮਾ ਤੁਮਾ ਮੇਲੁ॥**
**ਦਰਿ ਲਏ ਲੇਖਾ, ਪੀੜਿ ਛੁਟੈ, ਨਾਨਕਾ ਜਿਉ ਤੇਲੁ॥ ੨॥**

**ਪਦ ਅਰਥ** :—ਅੰਦਰਹੁ—ਦਿਲੋਂ, ਮਨੋਂ। ਪੈਜ—ਇੱਜ਼ਤ। ਫੈਲੁ—ਅਡੰਬਰ, ਵਿਖਾਵਾ। ਅਠਸਠਿ—ਅਠਾਹਠ। ਪਟੁ—ਰੇਸ਼ਮ। ਗੁਦੜੁ—ਫਟੇ ਪੁਰਾਣੇ ਕਪੜੇ। ਸੇਤੀ—ਨਾਲ। ਨੇਹੁ—ਪ੍ਰੇਮ। ਦੇਖਨੇ ਵੀਚਾਰਿ—(ਪ੍ਰਭੂ ਨੂੰ) ਦੇਖਣ ਦੇ ਵੀਚਾਰ ਵਿਚ। ਰੰਗ—ਪ੍ਰੇਮ ਵਿਚ। ਹਸਹਿ ਹਸਦੇ ਹਨ। ਪਰਵਾਹ—ਮੁਥਾਜੀ। ਕੇਰੀ—ਦੀ। ਨਾਹ—ਮਾਲਕ, ਖਸਮ। ਦਰਿ—ਵਾਹਿਗੁਰੂ ਦੇ ਦਰਿ ਤੋਂ। ਵਾਟ ਉਪਰਿ—ਜੀਵਨ ਰੂਪੀ ਵਾਟ ਉਤੇ, ਜੀਵਨ ਰੂਪੀ ਰਸਤੇ ਵਿਚ। ਮੰਗਾ—ਮੰਗਿਆ (ਇਹ ਪਦ 'ਮੰਗਾਂ' ਨਹੀਂ)। ਖਰਚੁ—ਸਿਫਤਿ ਸਲਾਹ ਰੂਪੀ ਖਰਚ। ਖਾਹਿ—ਖਾਂਦੇ ਹਨ। ਜਬੈ—ਜਦੋਂ ਵੀ, ਜਦ ਜਦ। ਦੀਬਾਨੁ—ਦੀਵਾਨ, ਦਰਬਾਰ। ਕਲਮ—ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣ ਵਾਲੀ ਹੁਕਮ ਰੂਪੀ ਕਲਮ। ਹਮਾ ਤੁਮਾ—ਚੰਗੇ ਮੰਦੇ ਜੀਵ। ਮੇਲੁ—ਪ੍ਰਭੂ ਦੇ ਦਰਬਾਰ ਵਿਚ ਮਿਲਾਪ। ਦਰਿ—ਰੱਬੀ ਦਰਬਾਰ ਵਿੱਚ। ਲਏ ਲੇਖਾ—ਕੀਤੇ ਕਰਮਾਂ ਦਾ ਲੇਖਾ ਜੀਵਾਂ ਪਾਸੋਂ ਲੈਂਦਾ ਹੈ। ਪੀੜਿ ਛੁਟੈ ਜਿਉ ਤੇਲੁ—ਤਿਲਾਂ ਨੂੰ ਪੀੜ ਕੇ ਜਿਵੇਂ ਤੇਲ ਛੁਟਦਾ ਜਾਂ ਨਿਕਲਦਾ ਹੈ।

**ਭਾਵ ਅਰਥ** : ਜੋ ਮਨੁੱਖ ਮਨੋਂ ਤਾਂ ਝੂਠੇ (ਭਾਵ ਧਰਮ-ਹੀਣੇ ਤੇ ਰੱਬੀ ਪਿਆਰ ਤੋਂ ਕੋਰੇ) ਹਨ, ਪਰ ਬਾਹਰੋਂ ਵਿਖਾਵੇ ਦੀ ਧਾਰਮਕ ਇੱਜ਼ਤ ਬਣਾਈ ਬੈਠੇ ਹਨ, ਉਹ ਵਾਸਤਵ ਵਿਚ ਭੇਖੀ ਹਨ। ਦੁਨੀਆਂ ਵਿੱਚ ਉਹਨਾਂ ਲੋਕਾਂ ਦਾ ਧਾਰਮਕ ਵਿਖਾਵਾ ਆਡੰਬਰ ਹੀ ਹੁੰਦਾ ਹੈ। ਅਜਿਹੇ ਢੌਂਗੀ ਭਾਵੇਂ ਅਠਾਹਠ ਤੀਰਥਾਂ ਉਤੇ ਜਾ ਨਹਾਉਣ, ਉਹਨਾਂ ਦੇ ਮਨ ਵਿਚੋਂ ਕਪਟ ਤੇ ਛੱਲ ਦੀ ਮੈਲ ਕਦੀ ਨਹੀਂ ਉਤਰਦੀ।

ਜਿਹਨਾਂ ਮਨੁੱਖਾਂ ਦੇ ਮਨ ਵਿਚ ਰੱਬੀ ਪਿਆਰ ਰੂਪੀ ਰੇਸ਼ਮ ਹੁੰਦਾਂ ਹੈ, ਤੇ ਬਾਹਰ ਸਾਦਗੀ ਅਥਵਾ ਰੁਖੇਪਨ ਦਾ ਗੁਦੜ ਪਹਿਨਿਆ ਹੁੰਦਾ ਹੈ, ਉਹ ਮਨੁੱਖ ਸੰਸਾਰ ਵਿਚ ਸਤਿ ਪੁਰਸ਼ ਜਾਂ ਚੰਗੇ ਮਨੁੱਖ ਹੁੰਦੇ ਹਨ, ਕਿਉਂਕਿ ਉਹਨਾਂ ਨੇ ਪ੍ਰਭੂ ਨੂੰ ਦੇਖਣ ਦੇ ਵੀਚਾਰ ਨਾਲ ਉਸ ਨਾਲ ਸੱਚਾ ਪਿਆਰ ਪਾਇਆ ਹੁੰਦਾ ਹੈ। ਅਜਿਹੇ ਮਨੁੱਖ ਸੰਸਾਰ ਵਿਚ ਵਿਚਰਦਿਆਂ ਭਾਵੇਂ ਹਸਣ-ਖੇਡਣ, ਰੋਣ ਜਾਂ ਚੁਪਚਾਪ ਹਾਲਤ ਵਿਚ ਹੋਣ, ਉਹ ਸਦਾ ਰੱਬੀ ਪਿਆਰ ਵਿਚ ਹੀ ਰੰਗੇ ਹੁੰਦੇ ਹਨ—ਭਾਵ ਉਹ ਜਗਤ ਵਿਚ ਸਾਰੇ ਕੰਮ ਰੱਬੀ ਪਿਆਰ ਵਿਚ ਰੰਗੀਜ ਕੇ ਕਰ ਰਹੇ ਹੁੰਦੇ ਹਨ। ਉਹ ਇਤਨੇ ਦਲੇਰ ਹੁੰਦੇ ਹਨ ਕਿ ਉਹਨਾਂ ਨੂੰ ਆਪਣੇ ਸੱਚੇ ਮਾਲਕ ਵਾਹਿਗੁਰੂ ਬਿਨਾਂ ਸੰਸਾਰ ਦੀ ਕਿਸੇ ਹਸਤੀ ਦੀ ਕੋਈ ਮੁਥਾਜੀ ਨਹੀਂ ਹੁੰਦੀ। ਜੀਵਨ ਰੂਪੀ



ਰਸਤੇ ਤੇ ਤੁਰਦਿਆਂ ਪ੍ਰਭੂ ਦੇ ਦਰ ਤੋਂ ਉਹਨਾਂ ਨੇ ਸਿਫਤ-ਸਲਾਹ ਰੂਪੀ ਖਰਚ ਹੀ ਮੰਗਿਆ ਹੈ ਤੇ ਜਦੋਂ ਵੀ ਪ੍ਰਭੂ ਉਹਨਾਂ ਨੂੰ ਇਹ ਸਿਫਤ ਸਲਾਹ ਰੂਪੀ ਖੁਰਾਕ ਦਿੰਦਾ ਹੈ, ਉਹ ਉਦੋਂ ਉਸ ਅਲੌਕਿਕ ਰਬੀ ਪਿਆਰ ਦੀ ਖੁਰਾਕ ਖਾਂਦੇ ਹਨ। ਉਹਨਾਂ ਦਾ ਇਹ ਦ੍ਰਿੜ ਨਿਸਚਾ ਹੈ ਕਿ ਲੇਖਾ ਕਰਨ ਵਾਲਾ ਸਿਰਫ ਪ੍ਰਭੂ ਦਾ ਇਕੋ ਹੀ ਦਰਬਾਰ ਹੈ ਅਤੇ ਜੀਵਾਂ ਦੇ ਕਰਮਾਂ ਦਾ ਲੇਖਾ ਲਿਖਣ ਵਾਲੀ ਰੱਬੀ-ਹੁਕਮ ਰੂਪੀ ਕਲਮ ਵੀ ਇਕੋ ਹੀ ਹੈ, ਭਾਵ ਵਾਹਿਗੁਰੂ ਆਪ ਹੀ ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਲੇਖਾ ਲਿਖਣ ਵਾਲਾ ਹੈ ਅਤੇ ਆਪ ਹੀ ਉਹਨਾਂ ਦਾ ਫੈਸਲਾ ਕਰਨ ਵਾਲਾ ਹੈ। ਇਸ ਲਈ ਸਭ ਚੰਗੇ ਮੰਦੇ ਜੀਵਾਂ ਦਾ ਮੇਲਾ ਵਾਹਿਗੁਰੂ ਦੀ ਦਰਗਾਹ ਵਿਚ ਹੀ ਹੁੰਦਾ ਹੈ। ਪ੍ਰਭੂ ਆਪਣੇ ਦਰਬਾਰ ਵਿਚ ਜੀਵਾਂ ਪਾਸੋਂ ਕੀਤੇ ਕਰਮਾਂ ਦਾ ਲੇਖਾ ਲੈਂਦਾ ਹੈ ਅਤੇ ਤਦ ਜੀਵਾਂ ਵਲੋਂ ਜੀਵਨ ਵਿਚ ਕ੍ਰਮਾਏ ਕਰਮਾਂ ਦੀ ਅਸਲੀਅਤ ਉਘੜ ਪੈਂਦੀ ਹੈ। ਭਾਵ 'ਅੰਦਰਹੁ ਝੂਠੇ ਪੈਜ ਬਾਹਰਿ' ਵਾਲਿਆਂ ਦੀ ਅਸਲੀਅਤ ਉਥੇ ਪਰਗਟ ਹੋ ਜਾਂਦੀ ਹੈ।

ਜਿਹੜੇ ਜੀਵ ਮੰਦੇ ਸਾਬਤ ਹੁੰਦੇ ਹਨ ਉਨ੍ਹਾਂ ਨੂੰ ਉਹ ਪ੍ਰਭੂ ਇਉਂ ਪੀੜ ਸੁਟਦਾ ਹੈ ਜਿਵੇਂ ਤਿਲ ਪੀੜ ਕੇ ਤੇਲ ਕਢੀਦਾ ਹੈ, ਭਾਵ ਮੰਦਿਆ ਵਿਚੋਂ ਮੰਦੇ ਸੰਸਕਾਰ ਕਢਣ ਲਈ ਉਨ੍ਹਾਂ ਨੂੰ ਕਰੜੇ ਦੁਖਾਂ ਵਿਚ ਪਾਉਂਦਾ ਹੈ।

**ਪਉੜੀ॥**

**ਆਪੇ ਹੀ ਕਰਣਾ ਕੀਓ, ਕਲ ਆਪੇ ਹੀ ਤੈ ਧਾਰੀਐ॥**
**ਦੇਖਹਿ ਕੀਤਾ ਆਪਣਾ, ਧਰਿ ਕਚੀ ਪਕੀ ਸਾਰੀਐ॥**
**ਜੋ ਆਇਆ ਸੋ ਚਲਸੀ, ਸਭੁ ਕੋਈ ਆਈ ਵਾਰੀਐ॥**
**ਜਿਸਕੇ ਜੀਅ ਪਰਾਣ ਹਹਿ, ਕਿਉ ਸਾਹਿਬੁ ਮਨਹੁ ਵਿਸਾਰੀਐ॥**
**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥ ੨੦॥**

**ਪਦ ਅਰਥ** :ਕਰਣਾ—ਸ੍ਰਿਸ਼ਟੀ। ਕਲ—ਸ਼ਕਤੀ। ਤੈ—ਤੂੰ। ਧਾਰੀਐ—ਧਾਰੀ ਹੈ, ਰਖੀ ਹੈ, ਪਾਈ ਹੈ। ਧਰਿ—ਧਰ ਕੇ, ਰੱਖਕੇ। ਕਚੀ ਪਕੀ—ਕੱਚੀਆਂ ਪੱਕੀਆਂ, ਚੰਗੇ ਮੰਦੇ। ਸਾਰੀਐ—ਨਰਦਾਂ, ਜੀਵ ਰੂਪੀ ਨਰਦਾਂ। ਦੇਖਹਿ—ਸੰਭਾਲ ਕਰਦਾ ਹੈਂ।

**ਭਾਵ ਅਰਥ** : ਹੇ ਪ੍ਰਮੇਸ਼ਰ ! ਤੂੰ ਆਪ ਹੀ ਇਸ ਸ੍ਰਿਸ਼ਟੀ ਦੀ ਸਿਰਜਨਾ ਕੀਤੀ ਹੈ ਅਤੇ ਤੂੰ ਆਪ ਹੀ ਆਪਣੀ ਸ਼ਕਤੀ 'ਜਿੰਦ ਰੂਪ ਸਤਿਆ' ਇਸ ਵਿਚ ਪਾਈ ਹੈ। ਚੰਗੇ ਮੰਦੇ ਅਨੇਕਾਂ ਜੀਵਾਂ ਨੂੰ ਇਸ ਜੀਵਨ-ਰੂਪ 'ਚੌਪੜ' ਵਿਚ ਰੱਖ ਕੇ ਤੂੰ ਆਪ ਹੀ ਆਪਣੇ ਪੈਦਾ ਕੀਤੇ ਜੀਵਾਂ ਦੀ ਸੰਭਾਲ ਕਰਦਾ ਹੈਂ। ਜੋ ਜੀਵ ਵੀ ਸੰਸਾਰ ਵਿਚ ਜਨਮਿਆ ਹੈ, ਅੰਤ ਉਹ ਸੰਸਾਰ ਤੋਂ ਜਰੂਰ ਜਾਏਗਾ। ਚਲਣ ਲਈ ਸਭ ਕਿਸੇ ਦੀ ਵਾਰੀ ਆਉਣੀ ਹੀ ਆਉਣੀ ਹੈ। ਇਸ ਲਈ ਜਿਸ ਵਾਹਿਗੁਰੂ ਨੇ ਜੀਵਾਂ ਨੂੰ ਇਹ ਜਿੰਦ—ਜਾਨ ਦਿਤੀ ਹੈ, ਉਸ ਮਾਲਕ ਨੂੰ ਅਸੀਂ ਮਨ ਤੋਂ ਕਿਉਂ ਭੁਲਾਈਏ ? ਚਾਹੀਦਾ ਤਾਂ ਇਹ ਹੈ ਕਿ ਜਿਤਨੇ ਅਰਸੇ ਲਈ ਸਾਨੂੰ ਪ੍ਰਭੂ ਨੇ ਜਿੰਦ ਤੇ ਪ੍ਰਾਣ ਦਿਤੇ ਹਨ, ਉਤਨਾ ਅਰਸਾ ਅਵੇਸਲੇ ਪਨ ਨੂੰ ਛੱਡ ਕੇ ਆਪਣੇ ਹਥਾਂ ਨਾਲ ਆਪਣੇ ਮਨੁਖਾ ਜਨਮ ਨੂੰ ਸਫਲ ਕਰਨ ਦਾ ਕੰਮ ਆਪ ਹੀ ਸਵਾਰੀਏ। ਭਾਵ ਇਹ ਮਨੁਖਾ ਜਨਮ ਪ੍ਰਭੂ ਦੇ ਸਿਮਰਨ ਨਾਲ ਸਫਲ ਕਰਨਾ ਚਾਹੀਦਾ ਹੈ।

**ਸ਼ਬਦ ਉਚਾਰਨ** : (ੳ) ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ : ਮੁਹਿੰ, ਥੁਕਾਂ, ਦੁਨੀਆਂ, ਨਾਵਹਿੰ, ਹਸਹਿੰ, ਰੋਵਹਿੰ, ਜਾਹਿੰ, ਖਾਹਿੰ, ਦੇਖਹਿੰ, ਹਹਿੰ, ਤੈਂ !

(ਅ) ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਤੋਂ ਬਿਨਾਂ ਕਰਨਾ ਉਚਿਤ ਹੈ : ਨਾਹ, ਮੰਗਾ।

(ੲ) 'ਬੋਲਿਐ' ਪਦ ਦਾ ਉਚਾਰਨ ਬਿਹਾਰੀ ਨਾਲ 'ਬੋਲੀਐ' ਕਰਨਾ ਅਸ਼ੁਧ ਹੈ।

(ਸ) "ਕਲ ਆਪੇ ਹੀ ਤੈ ਧਾਰੀਐ" ਵਿਚ ਤੈ ਦਾ ਸ਼ੁਧ ਉਚਾਰਨ ਬਿੰਦੀ ਲਗਾ ਕੇ 'ਤੈਂ' ਹੈ।

**ਸਲੋਕੁ, ਮਹਲਾ ੨॥**

**ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ॥**
**ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ॥**
**ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ॥ ੧॥**

**ਪਦ ਅਰਥ** : ਕਿਨੇਹੀ—ਕਿਹੋ ਜਿਹੀ। ਆਸਕੀ—ਪ੍ਰੀਤੀ। ਦੂਜੈ—ਆਪਣੇ ਪ੍ਰੀਤਮ ਨੂੰ ਛੱਡਕੇ ਕਿਸੇ ਹੋਰ ਦੂਜੇ ਨਾਲ। ਕਾਂਢੀਐ—ਕਿਹਾ ਜਾਂਦਾ ਹੈ। ਰਹੈ ਸਮਾਇ—ਪਿਆਰ ਵਿਚ ਲੀਨ ਰਹੇ, ਇਕ-ਮਿਕ ਰਹੇ। ਚੰਗੈ—ਚੰਗੇ ਕੰਮ ਨੂੰ, ਸੁਖ ਵਾਲੇ ਕੰਮ ਨੂੰ। ਮੰਦੈ—ਦੁਖ ਵਾਲੇ ਕੰਮ ਨੂੰ। ਜਿ—ਜੇ। ਲੇਖੈ—ਹਿਸਾਬ ਵਿਚ। ਸੋਇ—ਉਹ ਮਨੁੱਖ।

**ਭਾਵ ਅਰਥ** : ਸਤਿਗੁਰੂ ਇਸ ਸਲੋਕ ਵਿਚ ਫੁਰਮਾਉਂਦੇ ਹਨ ਕਿ ਹਜ਼ੂਰੀ ਸੇਵਕ ਨੂੰ ਚਾਹੀਦਾ ਹੈ ਕਿ ਆਪਣੇ ਮਾਲਕ ਨਾਲ ਲੇਖਾ ਨਾ ਕਰੇ। ਚੰਗਾ ਮੰਦਾ, ਦੁਖ ਸੁਖ, ਜੋ ਕੁਝ ਮਿਲੇ ਉਸ ਨੂੰ ਦਾਤ ਕਰਕੇ ਮੰਨਣਾ ਹੈ।

ਜੇ ਕੋਈ ਪ੍ਰੇਮੀ ਆਪਣੇ ਪ੍ਰਮੇਸ਼ਰ ਨੂੰ ਛਡਕੇ ਕਿਸੇ ਹੋਰ ਵਿਚ ਭੀ ਪ੍ਰੀਤੀ ਜੋੜ ਲੈਂਦਾ ਹੈ ਤਾਂ ਇਹ ਪ੍ਰੀਤੀ, ਸੱਚੀ ਪ੍ਰੀਤੀ ਕਿਵੇਂ ਹੋਈ ? ਸੱਚਾ ਪ੍ਰੀਤਵਾਨ ਭਗਤ ਤਾਂ ਉਹੀ ਕਿਹਾ ਜਾ ਸਕਦਾ ਹੈ ਜੋ ਸਦਾ, ਆਪਣੇ ਇਸ਼ਟ ਪ੍ਰਮੇਸ਼ਰ ਦੇ ਪ੍ਰੇਮ ਵਿਚ ਲੀਨ ਹੋਕੇ ਪ੍ਰਮੇਸ਼ਰ ਨਾਲ ਇਕ-ਮਿਕ ਹੋ ਕੇ ਰਹੇ।

ਜੋ ਆਪਣੇ ਪਿਆਰੇ ਪ੍ਰਮੇਸ਼ਰ ਵਲੋਂ ਹੋਏ ਚੰਗੇ ਕੰਮ, ਭਾਵ ਸੁਖ ਨੂੰ ਚੰਗਾ ਕਰਕੇ ਖੁਸ਼ ਹੋ ਕੇ ਮੰਨਦਾ ਹੈ ਅਤੇ ਉਸੇ ਵਲੋਂ ਹੋਏ ਮੰਦੇ ਕੰਮ ਭਾਵ ਦੁਖ ਨੂੰ ਮੰਦਾ ਕਰਕੇ ਸਮਝਦਾ ਹੈ ਤਾਂ ਅਜਿਹਾ ਜਗਿਆਸੂ ਵਾਹਿਗੁਰੂ ਦਾ ਸੱਚਾ ਪ੍ਰੇਮੀ (ਭਗਤ) ਨਹੀਂ ਅਖਵਾ ਸਕਦਾ ਕਿਉਂਕਿ ਉਹ ਵਾਹਿਗੁਰੂ ਨਾਲ ਮੰਦੇ ਚੰਗੇ ਦਾ ਲੇਖਾ ਗਿਣ-ਗਿਣ ਕੇ ਪਿਆਰ ਦੀ ਸਾਂਝ ਪਾਉਂਦਾ ਹੈ।

**ਮਹਲਾ ੨॥ ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ॥**
**ਨਾਨਕ ਦੋਵੈ ਕੂੜੀਆ, ਥਾਇ ਨ ਕਾਈ ਪਾਇ॥ ੨॥**

**ਪਦ ਅਰਥ** : ਸਲਾਮੁ—ਸਿਰ ਨਿਵਾਣਾ। ਜਬਾਬੁ—ਹੁਕਮ ਮੰਨਣੋਂ ਨਾਂਹ ਨੁੱਕਰ ਕਰਨੀ। ਮੁੰਢਹੁ—ਆਰੰਭ ਤੋਂ ਹੀ, ਉੱਕਾ ਹੀ। ਘੁਥਾ—ਖੁੰਝਿਆ। ਦੋਵੈ—ਦੋਵੇਂ ਗਲਾਂ, ਕਦੇ ਸਲਾਮ ਕਦੇ ਜਬਾਬ।

**ਭਾਵ ਅਰਥ** : ਇਸ ਸਲੋਕ ਵਿਚ ਸਤਿਗੁਰੂ ਦਸਦੇ ਹਨ ਕਿ ਸੇਵਕ ਦਾ ਵਰਤਾਉ ਐਸਾ ਨਾ ਹੋਵੇ ਕਿ ਜੇ ਚੰਗੀ ਦਾਤ ਮਿਲ ਗਈ ਤਾਂ ਨਿਵ ਨਿਵ ਸਲਾਮਾਂ ਪਿਆ ਕਰਨਾ ਤੇ ਜੇ ਉਮੇਦ ਤੋਂ ਉਲਟ ਗਲ ਹੋ ਗਈ ਤਾਂ ਖਿਝ ਕੇ ਇਤਰਾਜ਼ ਪਿਆ ਕਰਨਾ। ਇਹੋ ਜਿਹੀ ਸੇਵਕੀ ਸਿਰੇ ਨਹੀਂ ਚੜ੍ਹਦੀ।

ਜੋ ਜਗਿਆਸੂ ਆਪਣੇ ਮਾਲਕ ਪ੍ਰਭੂ ਅਗੇ (ਸੁਖ ਵੇਲੇ) ਕਦੀ ਤਾਂ ਸਿਰ ਨਿਵਾਂਦਾ ਹੈ ਤੇ ਕਦੀ (ਦੁਖ ਵੇਲੇ) ਉਸਦੀ ਰਜ਼ਾ ਜਾਂ ਹੁਕਮ ਵਿਚ ਰਾਜ਼ੀ ਰਹਿਣ ਦੀ ਥਾਂ ਨਾਂਹ ਨੁਕਰ ਕਰਦਾ ਹੈ, ਉਹ ਦਰਅਸਲ ਆਤਮਕ ਮਾਰਗ ਉਤੇ ਪੈਣ ਤੋਂ ਪਹਿਲਾਂ ਆਰੰਭ ਤੋਂ ਹੀ ਸੱਚੇ ਰਾਹੋਂ ਖੁੰਝ ਗਿਆ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਉਸ ਦੀਆਂ ਦੋਨੋਂ ਗੱਲਾਂ—ਭਾਵ ਸਲਾਮ ਅਤੇ ਜਬਾਬ ਝੂਠੀਆਂ ਹਨ। ਇਨ੍ਹਾਂ ਵਿਚੋਂ ਕੋਈ ਵੀ ਮਾਲਕ ਦੇ ਦਰ ਤੇ ਕਬੂਲ ਨਹੀਂ ਹੋਣੀ।



**ਪਉੜੀ॥**

**ਜਿਤੁ ਸੇਵਿਐ, ਸੁਖੁ ਪਾਈਐ, ਸੋ ਸਾਹਿਬੁ ਸਦਾ ਸਮ੍ਹਾਲੀਐ॥**
**ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ॥**
**ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ॥**
**ਜਿਉ ਸਾਹਿਬ ਨਾਲਿ ਨ ਹਾਰੀਐ, ਤੇਵੇਹਾ ਪਾਸਾ ਢਾਲੀਐ॥**
**ਕਿਛੁ ਲਾਹੇ ਉਪਰਿ ਘਾਲੀਐ॥੨੧॥**

**ਪਦ ਅਰਥ** : ਜਿਤੁ ਸੇਵਿਐ—ਜਿਸ ਵਾਹਿਗੁਰੂ ਦੀ ਸੇਵਾ ਨਾਲ। ਸਮ੍ਹਾਲੀਐ—ਯਾਦ ਰਖਣਾ ਚਾਹੀਦਾ ਹੈ। ਜਿਤੁ—ਜਿਸ ਨਾਲ। ਸਾ ਘਾਲ—ਉਹ ਮਿਹਨਤ। ਮੂਲਿ ਨ ਕੀਚਈ—ਉਕਾ ਹੀ ਨਹੀਂ ਕਰਨਾ ਚਾਹੀਦਾ। ਲੰਮੀ ਨਦਰਿ—ਦੀਰਘ-ਦ੍ਰਿਸ਼ਟੀ, ਦੂਰ-ਅੰਦੇਸ਼ੀ। ਨਿਹਾਲੀਐ—ਵੇਖਣਾ ਚਾਹੀਦਾ ਹੈ। ਜਿਉਂ—ਜਿਸ ਤਰੀਕੇ ਨਾਲ। ਤੇਵੇਹਾ—ਉਹੋ ਜਿਹਾ। ਪਾਸਾ ਢਾਲੀਐ—ਸਿਟਣਾ ਚਾਹੀਦਾ ਹੈ, ਖੇਡ ਖੇਡਣੀ ਚਾਹੀਦੀ ਹੈ। ਘਾਲੀਐ—ਘਾਲ ਘਾਲਣੀ ਚਾਹੀਦੀ ਹੈ। ਲਾਹੇ ਉਪਰਿ—ਨਫੇ ਉਤੇ।

**ਭਾਵ ਅਰਥ** : ਜਿਸ ਵਾਹਿਗੁਰੂ ਦਾ ਸਿਮਰਨ ਕਰਨ ਨਾਲ ਆਤਮਕ ਸੁਖ ਪ੍ਰਾਪਤ ਹੁੰਦਾ ਹੈ, ਉਸ ਮਾਲਕ ਨੂੰ ਸਦਾ ਯਾਦ ਰਖਣਾ ਚਾਹੀਦਾ ਹੈ। ਜਦ ਆਪਣੇ ਕੀਤੇ ਕੰਮਾਂ ਦਾ ਫਲ ਆਪ ਹੀ ਭੁਗਤਣਾ ਪੈਂਦਾ ਹੈ ਤਾਂ ਕੋਈ ਮਾੜਾ ਕੰਮ ਕਿਉਂ ਕੀਤਾ ਜਾਏ ? ਭੈੜਾ ਕੰਮ ਉੱਕਾ ਹੀ ਨਹੀਂ ਕਰਨਾ ਚਾਹੀਦਾ ਤੇ ਹਰ ਕੰਮ ਕਰਨ ਤੋਂ ਪਹਿਲਾਂ ਦੀਰਘ ਦ੍ਰਿਸ਼ਟੀ ਰਾਹੀਂ ਉਸਦੇ ਨਤੀਜੇ ਦਾ ਪਹਿਲਾਂ ਹੀ ਅਨੁਮਾਨ ਲਗਾ ਲੈਣਾ ਚਾਹੀਦਾ ਹੈ। ਮਨੁੱਖਾ ਜੀਵਨ ਰੂਪੀ ਚੋਪੜ ਵਿਚ ਅਜਿਹਾ ਸ਼ੁਭ-ਕਰਮ ਰੂਪੀ ਪਾਸਾ ਸਿਟਣਾ ਚਾਹੀਦਾ ਹੈ, ਜਿਸ ਨਾਲ, ਮਾਲਕ ਪ੍ਰਭੂ ਸਾਹਮਣੇ, ਮਨੁੱਖਾ ਜੀਵਨ ਦੀ ਬਾਜ਼ੀ ਹਾਰ ਕੇ ਨਾ ਜਾਈਏ। ਸਗੋਂ ਇਹ ਮਨੁੱਖਾ ਜੀਵਨ ਹਾਸਲ ਕਰਕੇ ਕੋਈ ਨਫ਼ੇ ਵਾਲੀ ਘਾਲਣਾ ਹੀ ਘਾਲਣੀ ਚਾਹੀਦੀ ਹੈ।

**ਸ਼ਬਦ ਉਚਾਰਨ** : (ੳ) ਹੇਠ ਲਿਖੇ ਸ਼ਬਦ ਬਿੰਦੇ ਸਹਿਤ ਪੜ੍ਹਨੇ ਚਾਹੀਦੇ ਹਨ :
ਕਾਂਢੀਐ, ਦੋਵੈਂ, ਮੁੰਢੋਂ, ਕੂੜੀਆਂ, ਥਾਇਂ, ਕਿਉਂ।
(ਅ) 'ਸੇਵਿਐ' ਸ਼ਬਦ ਦਾ ਉਚਾਰਨ 'ਸੇਵੀਐ' ਨਹੀਂ ਕਰਨਾ ਚਾਹੀਦਾ।

**ਸਲੋਕੁ, ਮਹਲਾ ੨॥**

**ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ॥**
**ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ॥**
**ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ॥**
**ਨਾਨਕ, ਜਿਸਨੋ ਲਗਾ ਤਿਸੁ ਮਿਲੈ, ਲਗਾ ਸੋ ਪਰਵਾਨੁ॥ ੧॥**

**ਪਦ ਅਰਥ** : ਚਾਕਰੁ—ਸੇਵਕ। ਗਾਰਬੁ—ਅਹੰਕਾਰ-ਭਰਿਆ। ਵਾਦੁ—ਬਹਿਸ, ਝਗੜਾ। ਘਣੇਰੀਆ—ਬਹੁਤੀਆਂ। ਸਾਦੁ—ਪ੍ਰਸੰਨਤਾ। ਆਪੁ—ਆਪਾ ਭਾਵ, ਹਉਮੈ। ਤਾ—ਤਦੋਂ। ਜਿਸਨੋ ਲਗਾ—ਜਿਸ ਮਾਲਕ ਦੀ ਸੇਵਾ ਕਰਦਾ ਹੈ। ਤਿਸੁ—ਉਸ (ਵਾਹਿਗੁਰੂ) ਨੂੰ। ਲਗਾ ਸੋ—ਵਾਹਿਗੁਰੂ ਦੀ ਸੇਵਾ ਵਿਚ ਲਗਾ ਹੋਇਆ ਉਹ ਮਨੁੱਖ। ਪਰਵਾਨੁ—ਕਬੂਲ।

**ਭਾਵ ਅਰਥ** : ਇਸ ਸਲੋਕ ਵਿਚ ਗੁਰੂ ਸਾਹਿਬ ਦਸਦੇ ਹਨ ਕਿ ਮਨ ਦਾ ਹੰਕਾਰ ਤੇ ਝਗੜੇ ਵਾਲੀ ਬ੍ਰਿਤੀ ਛੱਡਕੇ ਸੇਵਾ ਕਰਨੀ ਚਾਹੀਦੀ ਹੈ।

ਜੇ ਕੋਈ ਸੇਵਕ ਮਾਲਕ ਦੀ ਨੌਕਰੀ ਭੀ ਕਰੇ ਤੇ ਨੌਕਰੀ ਦੇ ਨਾਲ ਹੰਕਾਰ ਭਰੀਆਂ ਗਲਾਂ ਤੇ

ਬਹਿਸ ਝਗੜਾ ਭੀ ਕਰੀ ਜਾਵੇ ਅਤੇ ਅਜਿਹੀਆਂ ਹੰਕਾਰ ਭਰੀਆਂ ਗੱਲਾਂ ਮਾਲਕ ਦੇ ਸਾਹਮਣੇ ਬਹੁਤੀਆਂ ਕਰੇ ਤਾਂ ਉਹ ਮਾਲਕ ਦੀ ਖੁਸ਼ੀ ਪ੍ਰਾਪਤ ਨਹੀਂ ਕਰ ਸਕਦਾ। ਜੇਕਰ ਸੇਵਕ ਆਪਣੀ ਹਉਮੈ ਜਾਂ ਆਪਾ-ਭਾਵ ਮਿਟਾ ਕੇ ਮਾਲਕ ਦੀ ਸੇਵਾ ਕਰੇ ਤਾਂ ਹੀ ਉਸ ਮਾਲਕ ਦੇ ਦਰ ਤੋਂ ਕੁਝ ਇਜ਼ਤ-ਸਤਿਕਾਰ ਮਿਲਦਾ ਹੈ। (ਇੰਨ ਬਿੰਨ ਇਸੇ ਤਰ੍ਹਾਂ ਜੇ ਕੋਈ ਜਗਿਆਸੂ ਪ੍ਰਮੇਸ਼ਰ ਦੀ ਸੇਵਾ-ਭਗਤੀ ਕਰੇ, ਤੇ ਸੇਵਾ ਭਗਤੀ ਕਰਨ ਦੇ ਨਾਲ ਨਾਲ ਹੰਕਾਰ ਦਾ ਤਿਆਗ ਨਾ ਕਰੇ, ਝਗੜਿਆਂ ਬਹਿਸਾਂ ਵਿਚ ਪਿਆ ਰਹੇ ਅਤੇ ਚਤੁਰ-ਹੁਸ਼ਿਆਰ ਬਣਨ ਲਈ ਗੱਲਾਂ ਤੇ ਫੜ੍ਹਾਂ ਬਹੁਤੀਆਂ ਮਾਰੇ, ਤਾਂ ਅਜਿਹਾ ਜਗਿਆਸੂ ਮਾਲਕ ਵਾਹਿਗੁਰੂ ਦੇ ਦਰ ਤੇ ਕਬੂਲ ਨਹੀਂ ਹੁੰਦਾ ਤੇ ਨਾ ਹੀ ਪ੍ਰਭੂ-ਦਰਗਾਹ ਵਿਚ ਉਸਨੂੰ ਇਜ਼ਤ ਹੀ ਮਿਲਦੀ ਹੈ।) ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸੇਵਕ ਜਗਿਆਸੂ ਜਿਸ ਮਾਲਕ-ਪ੍ਰਭੂ ਦੀ ਸੇਵਾ ਵਿਚ ਲਗਾ ਹੋਇਆ ਹੈ, ਜੇ ਉਹ ਉਸ ਨਾਲ ਇੱਕ-ਮਿੱਕ ਹੋ ਕੇ ਉਸਨੂੰ ਮਿਲ ਪੈਂਦਾ ਹੈ, ਤਾਂ ਹੀ ਉਸ ਸੇਵਕ ਨੂੰ ਮਾਲਕ-ਪ੍ਰਭੂ ਦੀ ਸੇਵਾ ਵਿਚ ਲਗਾ ਹੋਇਆ ਸਮਝਿਆ ਜਾ ਸਕਦਾ ਹੈ।

**ਮਹਲਾ ੨ ॥ ਜੋ ਜੀਇ ਹੋਇ ਸੁ ਉਗਵੈ, ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ, ਮੰਗੈ ਅੰਮ੍ਰਿਤੁ, ਵੇਖਹੁ ਏਹੁ ਨਿਆਉ ॥ ੨॥**

**ਪਦ ਅਰਥ** : ਜੀਇ—ਦਿਲ ਵਿਚ, ਮਨ ਵਿਚ। ਉਗਵੈ—ਬਾਹਰ ਆਉਂਦੀ ਹੈ। ਮੁਹ ਕਾ ਕਹਿਆ—ਮੂੰਹ ਦਾ ਆਖਿਆ ਹੋਇਆ ਬਚਨ। ਵਾਉ—ਹਵਾ, ਵਿਅਰਥ, ਬੇਕਾਰ। ਬਿਖੁ—ਜ਼ਹਿਰ।

**ਭਾਵ ਅਰਥ** : ਸੇਵਕ ਲਈ ਜ਼ਰੂਰੀ ਹੈ ਕਿ ਉਹ ਅੰਦਰੋਂ ਬਾਹਰੋਂ ਇਕ ਹੋ ਕੇ ਨੇਕ ਨੀਤੀ ਨਾਲ ਲਗਨ ਲਾਵੇ।

ਜੋ ਕੁਝ ਮਨੁੱਖ ਦੇ ਦਿਲ ਵਿੱਚ ਹੁੰਦਾ ਹੈ, ਉਹੋ ਕੁਝ ਬਾਹਰਲੀ ਜ਼ਿੰਦਗੀ ਵਿਚ ਪਰਗਟ ਹੋ ਹੀ ਜਾਂਦਾ ਹੈ। ਦਿਲ ਵਿਚ ਕੁਝ ਹੋਰ ਹੋਵੇ ਤੇ ਮੂੰਹੋਂ ਉਸਦੇ ਉਲਟ ਜੋ ਹੋਰ ਗਲਾਂ ਕੀਤੀਆਂ ਜਾਣ, ਤਾਂ ਉਹ ਮੂੰਹ ਵਿਚੋਂ ਮਾਰੀ ਫੂਕ ਵਾਂਗ ਨਿਰਰਥਕ ਤੇ ਵਿਅਰਥ ਜਾਂਦੀਆਂ ਹਨ। ਕਿਉਂਕਿ ਮਨੁੱਖ ਦੀ ਅੰਦਰਲੀ ਨੀਯਤ ਉਸਦੇ ਅਮਲੀ ਜੀਵਨ ਰਾਹੀਂ ਪਰਗਟ ਹੋ ਹੀ ਜਾਂਦੀ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮਨੁੱਖ ਬੀਜਦਾ ਤਾਂ ਜ਼ਹਿਰ ਹੈ ਪਰ ਇਸ ਜ਼ਹਿਰ ਦੀ ਬੀਜਾਈ ਵਿਚੋਂ ਫਲ ਚਾਹੁੰਦਾ ਹੈ, ਅੰਮ੍ਰਿਤ ! ਇਹ ਵੀ ਕੋਈ ਇਨਸਾਫ਼ ਦੀ ਗਲ ਹੈ ?

**ਮਹਲਾ ੨ ॥ ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ॥**
**ਜੇਹਾ ਜਾਣੈ ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ॥**
**ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥**
**ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥**
**ਕੂੜਿ ਕਮਾਣੈ ਕੂੜੋ ਹੋਵੈ, ਨਾਨਕ ਸਿਫਤਿ ਵਿਗਾਸਿ ॥ ੩॥**

**ਪਦ ਅਰਥ** : ਇਆਣੇ—ਅੰਞਾਣ, ਭਾਵ ਅਗਿਆਨਤਾ ਨਾਲ ਭਰਿਆ ਮਨ। ਰਾਸਿ—ਠੀਕ, ਮਾਫ਼ਿਕ। ਜੇਹਾ ਜਾਣੈ—ਜਿਹੋ ਜਿਹੀ ਉਸਨੂੰ ਸਮਝ ਹੁੰਦੀ ਹੈ। ਤੇਹੋ ਵਰਤੈ—ਉਹੋ ਜਿਹਾ ਵਿਵਹਾਰ ਕਰਦਾ ਹੈ। ਕੋ—ਕੋਈ। ਨਿਰਜਾਸਿ—ਨਿਰਣਾ ਕਰਕੇ। ਸਮਾਵੈ—ਵਿਚ ਪੈ ਸਕਦੀ ਹੈ। ਪਾਸਿ—ਲਾਂਭੇ, ਪਾਸੇ। ਬਣੈ—ਬਣਦੀ ਹੈ, ਫਬਦੀ ਹੈ। ਕੂੜਿ ਕਮਾਣੈ—ਠੱਗੀ ਦੀ ਕਮਾਈ ਕੀਤਿਆਂ। ਸਿਫਤਿ—ਵਾਹਿਗੁਰੂ ਦੀ ਕੀਰਤੀ। ਵਿਗਾਸਿ—ਅਨੰਦ ਅਵਸਥਾ ਵਿਚ, ਅੰਦਰ ਖਿੜ ਆਉਂਦਾ ਹੈ।

**ਭਾਵ ਅਰਥ** : ਬਚਪਨ ਵਾਲੀ ਬੇ-ਸਮਝੀ ਤੇ ਅਲ੍ਹੜ ਪੁਣਾ ਛੱਡ ਕੇ ਸ਼ੁਧ ਹਿਰਦੇ ਨਾਲ ਸਿਫਤਾਂ ਤੇ ਅਰਦਾਸਾਂ ਕਰਨੀਆਂ ਚਾਹੀਦੀਆਂ ਹਨ।



ਕਿਸੇ ਅੰਞਾਨ ਨਾਲ ਲਾਈ ਹੋਈ ਦੋਸਤੀ ਕਦੀ ਤੋੜ ਨਹੀਂ ਨਿਭਦੀ। ਉਹ ਅੰਞਾਣਾ ਤਾਂ ਜਿਤਨੀ ਸਮਝ ਵਾਲਾ ਹੁੰਦਾ ਹੈ ਉਵੇਂ ਹੀ ਸਲੂਕ ਕਰਦਾ ਹੈ। ਇਹ ਗਲ ਕੋਈ ਬੇਸ਼ਕ ਪਰਖ ਪਰਤਾ ਕੇ ਵੇਖ ਲਵੇ। (ਇਥੇ ਮਨ ਨੂੰ ਇਆਣਾ ਬੱਚਾ ਕਿਹਾ ਹੈ। ਜਿਵੇਂ ਬਾਲਕ ਬੇਸਮਝ ਹੁੰਦਾ ਹੈ ਅਤੇ ਆਪਣੀ ਥੋੜੀ ਸਮਝ ਅਨੁਸਾਰ ਵਰਤਦਾ ਹੈ, ਤਿਵੇਂ ਅਗਿਆਨਤਾ ਨਾਲ ਭਰੇ ਹੋਏ ਮਨ ਪਿਛੇ ਲੱਗ ਕੇ ਤੁਰਨ ਵਾਲਾ ਹੋਛੇ ਕੰਮ ਕਰਦਾ ਹੈ, ਜੋ ਸਿਰੇ ਨਹੀਂ ਚੜ੍ਹਦੇ।)

ਜਿਵੇਂ ਕਿਸੇ ਭਾਂਡੇ ਆਦਿਕ ਚੀਜ਼ ਵਿਚ ਕੋਈ ਹੋਰ ਵਸਤੂ ਤਾਂ ਹੀ ਸਮਾ ਸਕਦੀ ਹੈ ਜੇ ਉਸ ਭਾਂਡੇ ਵਿਚੋਂ ਪਹਿਲੇ ਪਈ ਹੋਈ ਚੀਜ਼ ਲਾਂਭੇ ਕਰ ਲਈ ਜਾਏ। ਤਿਵੇਂ ਮਨ ਵਿਚੋਂ ਜੇ ਪਹਿਲਾਂ ਆਪੇ ਦਾ ਅਤੇ ਹੋਰ ਸਭ ਕਾਸੇ ਦਾ ਪਿਆਰ ਕੱਢ ਦੇਈਏ ਤਾਂ ਹੀ ਉਸ ਵਿਚ ਵਾਹਿਗੁਰੂ ਦਾ ਪਿਆਰ ਪੈ ਸਕਦਾ ਹੈ।

ਮਾਲਕ ਨਾਲ ਹੁਕਮ ਕੀਤਿਆਂ ਕੁਝ ਨਹੀਂ ਬਣਦਾ, ਉਸਦੇ ਅਗੇ ਤਾਂ ਨਿਮਾਣੇ ਹੋ ਕੇ ਬੇਨਤੀ ਕਰਨੀ ਹੀ ਫਬਦੀ ਹੈ। ਹੇ ਨਾਨਕ ! ਧੋਖੇ ਵਾਲੀ ਕਮਾਈ ਕੀਤਿਆਂ ਮਨੁੱਖ ਨਾਲ ਧੋਖਾ ਹੀ ਹੁੰਦਾ ਹੈ, ਭਾਵ ਛਲ ਵਾਲੀਆਂ ਖਾਹਿਸ਼ਾਂ ਪਿਛੇ ਲਗੇ ਰਹਿਣ ਨਾਲ ਅੰਤ ਨਿਰਾਸਤਾ ਹੀ ਮਿਲਦੀ ਹੈ ਜਿਸ ਨਾਲ ਮਨੁੱਖ ਦੁਖੀ ਹੁੰਦਾ ਹੈ। ਪਰ ਪ੍ਰਭੂ ਦੀ ਸਿਫਤ ਵਡਿਆਈ ਕੀਤਿਆਂ ਮਨ ਅਨੰਦ ਅਵਸਥਾ ਅਥਵਾ ਖੇੜੇ ਵਿਚ ਸਮਾ ਜਾਂਦਾ ਹੈ।

**ਮਹਲਾ ੨ ॥ ਨਾਲਿ ਇਆਣੇ ਦੋਸਤੀ, ਵਡਾਰੂ ਸਿਉ ਨੇਹੁ ॥**
**ਪਾਣੀ ਅੰਦਰਿ ਲੀਕ ਜਿਉ, ਤਿਸਦਾ ਥਾਉ ਨ ਥੇਹੁ ॥ ੪ ॥**

**ਪਦ ਅਰਥ** : ਨਾਲਿ ਇਆਣੇ—ਅਗਿਆਨਤਾ ਭਰੇ ਮਨ ਨਾਲ। ਵਡਾਰੂ ਸਿਉ—ਹੰਕਾਰ ਭਰੇ ਮਨ ਨਾਲ। ਨੇਹੁ—ਪ੍ਰੇਮ। ਥਾਉ—ਥਾਂ। ਥੇਹੁ—ਨਿਸ਼ਾਨ।

**ਭਾਵ ਅਰਥ** : ਅੰਞਾਨ ਨਾਲ ਮਿਤ੍ਰਤਾ ਪਾਉਣੀ ਜਾਂ ਆਪਣੇ ਨਾਲੋਂ ਵਡੀ ਪਦਵੀ ਜਾਂ ਸ਼ਾਨ ਵਾਲੇ ਨਾਲ ਪਿਆਰ ਕਰਨਾ ਇਉਂ ਹੈ ਜਿਵੇਂ ਪਾਣੀ ਉਤੇ ਲੀਕ ਵਾਹੁਣੀ। ਉਹ ਲਕੀਰ ਛੇਤੀ ਹੀ ਮਿਟ ਜਾਂਦੀ ਹੈ, ਉਸ ਦਾ ਨਿਸ਼ਾਨ ਨਹੀਂ ਰਹਿੰਦਾ। ਇਸੇ ਤਰ੍ਹਾਂ ਅਗਿਆਨਤਾ-ਭਰੇ ਮਨ ਨਾਲ ਮਿਤਰਤਾ ਅਤੇ ਹੰਕਾਰ-ਭਰੇ ਮਨ ਨਾਲ ਪਿਆਰ ਦੋਨੋਂ ਆਧਾਰ-ਹੀਨ ਹਨ।

**ਮਹਲਾ ੨ ॥ ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ॥**
**ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ॥ ੫॥**

**ਪਦ ਅਰਥ** : ਇਆਣਾ—ਅਗਿਆਨਤਾ ਭਰੇ ਮਨ ਵਾਲਾ। ਰਾਸਿ—ਠੀਕ। ਵੇਰਾਸਿ—ਉਲਟ ਪੁਲਟ, ਖਰਾਬ।

**ਭਾਵ ਅਰਥ** : ਜੇ ਕੋਈ ਅੰਞਾਣ ਹੋਵੇ ਤੇ ਉਹ ਕੋਈ ਕੰਮ ਕਰੇ, ਉਹ ਉਸ ਕੰਮ ਨੂੰ ਸਿਰੇ ਨਹੀਂ ਚਾੜ੍ਹ ਸਕਦਾ, ਜੇ ਭਲਾ ਉਹ ਕਦੇ ਮਾੜਾ-ਮੋਟਾ ਇਕ ਕੰਮ ਕਰ ਭੀ ਲਵੇ, ਤਾਂ ਭੀ ਦੂਜੇ ਹੋਰ ਕੰਮ ਨੂੰ ਵਿਗਾੜ ਦੇਵੇਗਾ। ਇਸੇ ਤਰ੍ਹਾਂ ਅਗਿਆਨਤਾ ਭਰੇ ਮਨ ਵਾਲਾ ਹੋ ਕੇ ਜੇ ਕੋਈ ਮਨੁੱਖ ਆਤਮਕ ਮਾਰਗ ਦਾ ਕੋਈ ਕੰਮ ਕਰਨ ਦਾ ਜਤਨ ਕਰੇ ਤਾਂ ਉਸ ਨੂੰ ਠੀਕ ਤਰ੍ਹਾਂ ਨਹੀਂ ਕਰ ਸਕਦਾ।

**ਪਉੜੀ ॥**

**ਚਾਕਰੁ ਲਗੈ ਚਾਕਰੀ, ਜੇ ਚਲੈ ਖਸਮੈ ਭਾਇ ॥**
**ਹੁਰਮਤਿ ਤਿਸਨੋ ਅਗਲੀ, ਓਹੁ ਵਜਹੁ ਭਿ ਦੂਣਾ ਖਾਇ ॥**
**ਖਸਮੈ ਕਰੇ ਬਰਾਬਰੀ, ਫਿਰਿ ਗੈਰਤਿ ਅੰਦਰਿ ਪਾਇ ॥**
**ਵਜਹੁ ਗਵਾਏ ਅਗਲਾ, ਮੁਹੇ ਮੁਹਿ ਪਾਣਾ ਖਾਇ ॥**

**ਜਿਸਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥**
**ਨਾਨਕ, ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ ॥ ੨੨॥**

**ਪਦ ਅਰਥ** : ਖਸਮੈ ਭਾਇ—ਮਾਲਕ ਪ੍ਰਭੂ ਦੀ ਮਰਜ਼ੀ ਅਨੁਸਾਰ। ਹੁਰਮਤਿ—ਇਜ਼ਤ। ਅਗਲੀ—ਬਹੁਤੀ। ਵਜਹੁ—ਤਨਖਾਹ, ਵਜ਼ੀਫਾ। ਗੈਰਤਿ—ਸ਼ਰਮਿੰਦਗੀ। ਅਗਲਾ—ਪਹਿਲਾ, ਜੋ ਪਹਿਲਾਂ ਮਿਲਦਾ ਸੀ। ਮੁਹਿ—ਮੂੰਹ ਉਤੇ। ਪਾਣਾ—ਜੁਤੀਆਂ। ਕਹੀਐ ਸਾਬਾਸਿ—ਸਿਫ਼ਤ ਸਲਾਹੁਤਾ ਕਰਨੀ ਚਾਹੀਦੀ ਹੈ।

**ਅਰਥ** : ਸੇਵਕ-ਜਗਿਆਸੂ ਆਪਣੇ ਮਾਲਕ-ਪ੍ਰਭੂ ਦੀ ਚਾਕਰੀ ਜਾਂ ਸੇਵਾ ਵਿਚ ਤਾਂ ਹੀ ਲਗਿਆ ਸਮਝਣਾ ਚਾਹੀਦਾ ਹੈ ਜੇ ਉਹ ਮਾਲਕ-ਪ੍ਰਭੂ ਦੀ ਮਰਜ਼ੀ ਜਾਂ ਭਾਣੇ ਅਨੁਸਾਰ ਚੱਲ ਰਿਹਾ ਹੋਵੇ। ਅਜਿਹੇ ਸੇਵਕ-ਜਗਿਆਸੂ ਨੂੰ ਮਾਲਕ-ਪ੍ਰਭੂ ਵਲੋਂ ਇੱਜ਼ਤ ਭੀ ਬਹੁਤ ਮਿਲਦੀ ਹੈ ਅਤੇ ਮਾਲਕ ਪਾਸੋਂ ਆਪਣੀ ਸੇਵਾ ਬਦਲੇ ਤਨਖਾਹ (ਵਜ਼ੀਫਾ) ਵੀ ਦੂਣੀ ਮਿਲਦੀ ਹੈ।

ਜਿਹੜਾ ਜਗਿਆਸੂ ਆਪਣੇ ਮਾਲਕ ਪ੍ਰਭੂ ਨਾਲ ਬਰਾਬਰੀ ਕਰਨ ਲਈ ਤੁਲ ਜਾਏ, ਉਹ ਆਪਣੇ ਮਨ ਵਿਚ ਅੰਤ ਸ਼ਰਮਿੰਦਗੀ ਹੀ ਉਠਾਂਦਾ ਹੈ। ਅਜਿਹਾ ਗੁਸਤਾਖ ਤੇ ਹੰਕਾਰੀ ਜਗਿਆਸੂ ਆਪਣੀ ਸੇਵਾ ਦਾ ਪਹਿਲਾ ਇਵਜ਼ਾਨਾ ਜਾਂ ਵਜ਼ੀਫਾ (ਬਖਸ਼ਿਸ਼) ਭੀ ਗਵਾ ਲੈਂਦਾ ਹੈ ਅਤੇ ਆਤਮਕ ਮਾਰਗ ਤੇ ਚਲਣ ਸਮੇਂ ਸਦਾ ਆਪਣੇ ਮੂੰਹ ਤੇ ਜੁਤੀਆਂ ਖਾਂਦਾ ਹੈ।

ਸਾਨੂੰ ਸਚੇ ਜਗਿਆਸੂ ਬਣਕੇ ਉਸ ਪ੍ਰਮੇਸ਼ਰ ਦੀ ਸਦਾ ਸਿਫਤ-ਸਲਾਹ ਕਰਨੀ ਚਾਹੀਦੀ ਹੈ, ਜਿਸਦਾ ਦਿਤਾ ਹੋਇਆ ਰਿਜ਼ਕ ਅਸੀਂ ਖਾ ਰਹੇ ਹਾਂ। ਪ੍ਰਭੂ ਉਤੇ ਸੇਵਕ ਦਾ ਹੁਕਮ ਨਹੀਂ ਚਲ ਸਕਦਾ, ਉਸ ਅਗੇ ਤਾਂ ਸਦਾ ਨਿਮਰਤਾ ਸਹਿਤ ਅਰਦਾਸ ਕਰਨੀ ਹੀ ਫ਼ਬਦੀ ਹੈ।

**ਸ਼ਬਦ-ਉਚਾਰਨ** : ਹੇਠ ਲਿਖੇ ਸ਼ਬਦ ਬਿੰਦੇ ਸਹਿਤ ਉਚਾਰਨੇ ਚਾਹੀਦੇ ਹਨ—
ਗੱਲਾਂ, ਘਨੇਰੀਆਂ, ਮੁੰਹ, ਥਾਉਂ, ਮੁੰਹੇ, ਮੁੰਹਿ

**ਸਲੋਕੁ, ਮਹਲਾ ੨ ॥**
**ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ ॥**
**ਨਾਨਕ, ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥ ੧॥**

**ਪਦ ਅਰਥ** : ਕਿਨੇਹੀ—ਕਿਹੋ ਜਿਹੀ। ਦਾਤਿ—ਬਖਸ਼ਸ਼। ਆਪਸ ਤੇ—ਆਪਣੇ ਉੱਦਮ ਨਾਲ। ਕਰਮਾਤਿ—ਬਖਸ਼ਸ਼। ਸਾਹਿਬ—ਮਾਲਕ, ਵਾਹਿਗੁਰੂ। ਤੁਠੇ—ਪ੍ਰਸੰਨ ਹੋਣ ਤੇ।

ਇਸ ਸਲੋਕ ਵਿਚ ਸਤਿਗੁਰੂ ਜੀ ਧਾਰਮਕ ਜਗਤ ਦੀ ਇਕ ਬੜੀ ਵੱਡੀ ਗੁੰਝਲ ਦਾ ਹਲ ਕਰਦੇ ਹਨ। ਉਹ ਇਹ ਕਿ ਜਗਿਆਸੂ ਆਪਣੇ ਉਦਮ ਜਾਂ ਸੇਵਾ ਨਾਲ ਜਦ ਕੁਝ ਉਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ, ਤਾਂ ਭੀ ਉਸਨੂੰ ਹਉਮੈ ਤੋਂ ਪੂਰੀ ਤਰ੍ਹਾਂ ਬਚਣਾ ਚਾਹੀਦਾ ਹੈ। ਉਦਮ ਦੇ ਮਾਣ ਦੀ ਥਾਵੇਂ ਵਾਹਿਗੁਰੂ ਦੀ ਬਖਸ਼ਸ਼ ਦਾ ਓਟ ਆਸਰਾ ਲੈਣਾ ਸਭ ਤਰ੍ਹਾਂ ਨਾਲ ਸੁਖਦਾਈ ਤੇ ਸਹੀ ਰਸਤਾ ਹੈ।

**ਅਰਥ** : ਸਤਿਗੁਰੂ ਫ਼ੁਰਮਾਉਂਦੇ ਹਨ ਕਿ ਆਪਣੇ ਉੱਦਮ ਤੇ ਮਾਣ ਕਰਨ ਦੀ ਥਾਂ ਸਾਨੂੰ ਵਾਹਿਗੁਰੂ ਦੀ ਬਖਸ਼ਸ਼ ਦੀ ਆਸ ਤੱਕਣੀ ਚਾਹੀਦੀ ਹੈ। ਜੇ ਅਸੀਂ ਇਹ ਕਹੀਏ ਕਿ ਅਸੀਂ ਆਪਣੇ ਉਦਮ ਜਾਂ ਆਪਣੀ ਘਾਲਣਾ ਨਾਲ ਅਮੁਕੀ ਵਸਤੂ ਹਾਸਲ ਕੀਤੀ ਹੈ ਤਾਂ ਇਹ ਕਿਹੋ ਜਿਹੀ ਬਖਸ਼ਸ਼ ਹੋਈ ? (ਇਹ ਤਾਂ ਬਦਲਾ ਜਾਂ ਇਵਜ਼ਾਨਾ ਹੋਇਆ) ਬਖਸ਼ਸ਼ ਤਾਂ ਉਹੋ ਜਿਹੀ ਚੀਜ਼ ਅਖਵਾ ਸਕਦੀ ਹੈ ਜੋ ਵਾਹਿਗੁਰੂ ਦੇ ਪ੍ਰਸੰਨ ਹੋਣ ਪੁਰ ਹਾਸਲ ਹੁੰਦੀ ਹੈ। ਭਾਵ ਕਰਮ ਕਰਦੇ ਹੋਏ ਸਾਨੂੰ ਵਾਹਿਗੁਰੂ ਦੀ ਬਖਸ਼ਸ਼ ਵਲ ਹੀ ਵੇਖਣਾ ਚਾਹੀਦਾ ਹੈ।



**ਮਹਲਾ ੨ ॥ ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮ ਨ ਜਾਇ ॥**
**ਨਾਨਕ, ਸੇਵਕੁ ਕਾਢੀਐ, ਜਿ ਸੇਤੀ ਖਸਮ ਸਮਾਇ ॥ ੨ ॥**

**ਪਦ ਅਰਥ** :—ਕਿਨੇਹੀ—ਕਿਹੋ ਜਿਹੀ। ਚਾਕਰੀ—ਸੇਵਕੀ, ਸੇਵਾ। ਜਿਤੁ—ਜਿਸ ਨਾਲ। ਭਉ—ਤੌਖਲਾ, ਡਰ। ਕਾਢੀਐ—ਕਿਹਾ ਜਾਂਦਾ ਹੈ। ਜਿ—ਜੋ ਸੇਵਕ। ਸੇਤੀ ਖਸਮ—ਖਸਮ ਸੇਤੀ, ਮਾਲਕ ਨਾਲ। ਸਮਾਇ—ਇਕ ਰੂਪ ਹੋ ਜਾਏ, ਲੀਨ ਹੋ ਜਾਏ।

**ਭਾਵ ਅਰਥ** : ਸਭ ਕੁੱਝ ਰੱਬ ਦੀ ਰਜ਼ਾ ਉਤੇ ਸੁਟਣ ਦਾ ਇਹ ਭਾਵ ਨਹੀਂ ਕਿ ਅਸੀਂ ਗੁਲਾਮਾਂ ਵਾਲਾ ਸੁਭਾਉ ਬਣਾ ਕੇ, ਰੱਬ ਨੂੰ ਡਾਢਾ ਸਮਝ ਕੇ ਉਸ ਕੋਲੋਂ ਥਰ ਥਰ ਪਏ ਕੰਬੀਏ। 'We are to fear God but not to be afraid of Him' ਹਾਂ, ਪਿਆਰ ਵਲ ਪ੍ਰੇਰਣ ਲਈ ਡਰਾਵੇ ਦੀ ਲੋੜ ਹੈ ਜਦੋਂ ਸੇਵਕ ਅਜੇ ਸਿਖਾਂਦਰੂ ਹੋਵੇ। ਪਰ ਜਦ ਸੇਵਕ ਦਾ ਪ੍ਰੇਮ ਪੂਰਨ ਹੋ ਚੁਕੇ ਤਦ ਪ੍ਰੀਤਮ ਤੋਂ ਡਰ ਨਹੀਂ ਆਉਂਦਾ, ਸਗੋਂ ਦਿਨ ਰਾਤ ਰੂਹ ਉਸਦੇ ਪਿਆਰ ਵਿਚ ਸਮਾਈ ਰਹਿੰਦੀ ਹੈ।

ਵਾਹਿਗੁਰੂ ਦਾ ਸਭ ਤੋਂ ਸੱਚਾ ਸੇਵਕ ਉਹੀ ਕਿਹਾ ਜਾ ਸਕਦਾ ਹੈ ਜੋ ਆਪਣੇ ਮਾਲਕ ਵਾਹਿਗੁਰੂ ਨਾਲ ਇਕ ਰੂਪ ਹੋ ਜਾਏ। ਇਹ ਸੇਵਕੀ ਕਿਹੋ ਜਿਹੀ ਹੋਈ ਜਿਸ ਵਿੱਚ ਜਗਿਆਸੂ ਦੀ ਵਾਹਿਗੁਰੂ ਨਾਲ ਵਿਥ ਕਾਇਮ ਰਹੀ ਤੇ ਉਸਦੇ ਮਨ ਵਿਚੋਂ ਵਾਹਿਗੁਰੂ ਪ੍ਰਤੀ ਡਰ ਤੌਖਲਾ ਦੂਰ ਨਾ ਹੋਇਆ। ਭਾਵ ਇਹ ਹੈ ਕਿ ਪ੍ਰਮੇਸ਼ਰ ਦੀ ਸੱਚੀ ਭਗਤੀ ਤੇ ਸੇਵਾ ਉਹੋ ਅਖਵਾ ਸਕਦੀ ਹੈ ਜਿਸ ਵਿਚ ਪ੍ਰਮੇਸ਼ਰ ਪ੍ਰਤੀ ਸਾਡੇ ਮਨ ਵਿਚ ਕੋਈ ਤੌਖਲਾ ਅਤੇ ਵਿਥ ਨਾ ਰਹੇ।

**ਪਉੜੀ ॥**

**ਨਾਨਕ, ਅੰਤ ਨ ਜਾਪਨ੍ਹੀ, ਹਰਿ ਤਾ ਕੇ ਪਾਰਾਵਾਰ ॥**
**ਆਪਿ ਕਰਾਏ ਸਾਖਤੀ, ਫਿਰਿ ਆਪਿ ਕਰਾਏ ਮਾਰ ॥**
**ਇਕਨ੍ਹਾ ਗਲੀ ਜੰਜੀਰੀਆ, ਇਕਿ ਤੁਰੀ ਚੜਹਿ ਬਿਸੀਆਰ ॥**
**ਆਪਿ ਕਰਾਏ ਕਰੇ ਆਪਿ, ਹਉ ਕੈ ਸਿਉ ਕਰੀ ਪੁਕਾਰ ॥**
**ਨਾਨਕ, ਕਰਣਾ ਜਿਨਿ ਕੀਆ, ਫਿਰਿ ਤਿਸ ਹੀ ਕਰਣੀ ਸਾਰ ॥ ੨੩ ॥**

**ਪਦ ਅਰਥ** :—ਜਾਪਨ੍ਹੀ—ਜਾਪਦੇ, ਪਤਾ ਲਗਦੇ। ਹਰਿ ਤਾ ਕੇ—ਉਸ ਵਾਹਿਗੁਰੂ ਦੇ ਪਾਰਵਾਰ—ਉਰਵਾਰ-ਪਾਰ, ਉਰਾਰਲੇ ਪਾਰਲੇ ਬੰਨੇ। ਸਾਖਤੀ—ਸਿਰਜਨਾ, ਪੈਦਾਇਸ਼, ਬਣਾਵਟ। ਮਾਰ—ਨਾਸ਼। ਇਕਨ੍ਹਾ—ਕਈਆਂ। ਗਲੀ—ਗਲਿਆਂ ਵਿਚ। ਇਕਿ—ਕਈ। ਤੁਰੀ—ਘੋੜਿਆਂ ਉਤੇ। ਬਿਸੀਆਰ—ਬਹੁਤ ਸਾਰੇ। ਜੰਜੀਰੀਆ—ਗੁਲਾਮੀ ਦੇ ਜੰਜੀਰ। ਚੜਹਿ—ਚੜ੍ਹ ਰਹੇ ਹਨ। ਕਰੀ—ਕਰਾਂ। ਕੈ ਸਿਉ —ਕਿਸ ਦੇ ਅਗੇ। ਕਰਣਾ—ਸ੍ਰਿਸ਼ਟੀ। ਜਿਨਿ—ਜਿਸ ਪ੍ਰਭੂ ਨੇ। ਸਾਰ—ਸੰਭਾਲ।

**ਭਾਵ ਅਰਥ** :—ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਪ੍ਰਮੇਸ਼ਰ ਦੇ ਉਰਾਰਲੇ ਤੇ ਪਾਰਲੇ ਬੰਨਿਆਂ ਦਾ ਅੰਤ ਨਹੀਂ ਪਤਾ ਲਗ ਸਕਦਾ। ਪ੍ਰਭੂ ਆਪ ਹੀ ਸ੍ਰਿਸ਼ਟੀ ਅਤੇ ਇਸ ਦੇ ਜੀਵਾਂ ਦੀ ਸਿਰਜਨਾ ਅਥਵਾ ਪੈਦਾਇਸ਼ ਕਰਦਾ ਹੈ ਅਤੇ ਫਿਰ ਆਪ ਹੀ ਉਹਨਾਂ ਦਾ ਨਾਸ਼ ਕਰਦਾ ਹੈ। ਕਈ ਜੀਵਾਂ ਦੇ ਗਲ ਵਿਚ ਜੰਜੀਰਾਂ ਪਈਆਂ ਹੋਈਆਂ ਹਨ ਭਾਵ ਕਈ ਕੈਦ ਗੁਲਾਮੀ ਆਦਿਕ ਦੇ ਕਸ਼ਟ ਸਹਿ ਰਹੇ ਹਨ ਪਰ ਪ੍ਰਮੇਸ਼ਰ ਦੀ ਸ੍ਰਿਸ਼ਟੀ ਵਿਚ ਕਈ ਜੀਵ ਘੋੜਿਆਂ ਦੀ ਸਵਾਰੀ ਦਾ ਅਨੰਦ ਮਾਣਦੇ ਹਨ (ਭਾਵ, ਐਸ਼ ਕਰਦੇ ਹਨ)। ਪ੍ਰਮੇਸ਼ਰ ਖੁਦ ਆਪ ਹੀ ਸਭ ਕੁਝ ਕਰ-ਕਰਾ ਰਿਹਾ ਹੈ। ਪ੍ਰਮੇਸ਼ਰ ਤੋਂ ਬਿਨਾਂ ਹੋਰ ਕੋਈ ਅੱਡਰੀ ਤਾਕਤ ਨਹੀਂ ਜੋ ਕਦਰਤ ਦੇ ਇਹਨਾਂ ਚੋਜਾਂ ਵਿਚ ਦਖਲ ਦੇ ਸਕੇ, ਇਸ ਲਈ ਮੈਂ ਕਿਸ ਹੋਰ ਅੱਗੇ ਪੁਕਾਰ ਕਰਾਂ ? ਭਾਵ ਇਹ ਕਿ ਵਾਹਿਗੁਰੂ ਬਿਨਾ ਕੋਈ ਹੋਰ ਐਸੀ ਸ਼ਕਤੀ ਨਹੀਂ ਜਿਸ ਅਗੇ ਜੀਵ ਅਰਦਾਸ ਕਰ ਸਕੇ। ਸਤਿਗੁਰੂ ਫੁਰਮਾਉਂਦੇ ਹਨ ਕਿ ਜੀਵ ਨੂੰ ਵਾਹਿਗੁਰੂ ਦੀ ਰਜ਼ਾ ਵਿਚ

ਰਹਿਣਾ ਸਿਖਣਾ ਚਾਹੀਦਾ ਹੈ। ਤੇ ਇਹ ਵਿਸ਼ਵਾਸ਼ ਰਖਣਾ ਚਾਹੀਦਾ ਹੈ ਕਿ ਇਸ ਸਾਰੀ ਸ੍ਰਿਸ਼ਟੀ ਦੀ ਜਿਸ ਪ੍ਰਮੇਸ਼ਰ ਨੇ ਸਿਰਜਨਾ ਕੀਤੀ ਹੈ, ਉਹ ਹੀ ਇਸ ਦੀ ਸਾਰ ਸੰਭਾਲ ਕਰਦਾ ਹੈ।

**ਸ਼ਬਦ ਉਚਾਰਨ** :—ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਚਾਹੀਦਾ ਹੈ।

(ੳ) ਤਾਂ ਕੇ, ਗਲੀਂ, ਜੰਜੀਰੀਆਂ, ਤੁਰੀਂ, ਚੜਹਿੰ, ਹਉਂ, ਸਿਉਂ, ਕਰੀਂ, ਕਾਂਢੀਐ।
(ਅ) 'ਕਰਮਾਤਿ' ਪਦ ਨੂੰ ਕਰਾਮਾਤਿ ਪੜ੍ਹਨਾ ਠੀਕ ਨਹੀਂ।

**ਸਲੋਕੁ, ਮ: ੧ ॥**

**ਆਪੇ ਭਾਂਡੇ ਸਾਜਿਅਨੁ, ਆਪੇ ਪੂਰਣੁ ਦੇਇ ॥**
**ਇਕਨ੍ਹੀ ਦੁਧੁ ਸਮਾਈਐ, ਇਕਿ ਚੁਲ੍ਹੈ ਰਹਨ੍ਹਿ ਚੜੇ ॥**
**ਇਕਿ ਨਿਹਾਲੀ ਪੈ ਸਵਨ੍ਹਿ, ਇਕਿ ਉਪਰਿ ਰਹਨਿ ਖੜੇ ॥**
**ਤਿਨ੍ਹਾ ਸਵਾਰੇ ਨਾਨਕਾ, ਜਿਨ੍ ਕਉ ਨਦਰਿ ਕਰੇ ॥ ੧ ॥**

**ਪਦ ਅਰਥ** :—ਭਾਂਡੇ—ਸਰੀਰਾਂ ਰੂਪੀ ਭਾਂਡੇ। ਸਾਜਿਅਨੁ—ਸਾਜੇ ਹਨ, ਬਣਾਏ ਹਨ। ਪੂਰਣੁ—ਪੂਰਨਤਾ। ਇਕਨ੍ਹੀ—ਕਈਆਂ ਭਾਂਡਿਆਂ ਵਿਚ। ਸਮਾਈਐ—ਸਮਾਉਂਦਾ ਹੈ। ਨਿਹਾਲੀ—ਤੁਲਾਈ। ਪੈ—ਉਤੇ। ਸਵਨਿ—ਸੌਂਦੇ ਹਨ। ਇਕਿ—ਕਈ। ਉਪਰਿ—ਉਪਰ, ਸੇਵਾ ਲਈ ਜਾਂ ਰਾਖੀ ਲਈ। ਸਵਾਰੇ—**ਸੰਵਾਰਦਾ** ਹੈ, (ਜੀਵਨ) ਸੁਧਾਰਦਾ ਹੈ।

ਬਣਨਾ ਸੰਵਰਨਾ ਕੇਵਲ ਰੱਬ ਦੀ ਮਿਹਰ ਤੇ ਨਿਰਭਰ ਹੈ।

**ਭਾਵ ਅਰਥ** :—ਵਾਹਿਗੁਰੂ ਨੇ ਆਪ ਹੀ ਅੱਡ ਅੱਡ ਸਰੀਰਾਂ ਰੂਪੀ ਭਾਂਡੇ ਸਾਜੇ ਹਨ ਅਤੇ ਉਹ ਆਪ ਹੀ ਅੱਡ ਅੱਡ ਜੀਵ ਰੂਪੀ ਭਾਂਡਿਆਂ ਨੂੰ ਗੁਣਾਂ ਨਾਲ ਭਰਦਾ ਅਥਵਾ ਪੂਰਨਤਾ ਦਿੰਦਾ ਹੈ। ਕਈ ਜੀਵ ਰੂਪੀ ਭਾਂਡਿਆਂ ਵਿਚ ਵਾਹਿਗੁਰੂ ਚੰਗੇ ਗੁਣਾਂ ਰੂਪੀ ਦੁਧ ਪਾ ਦਿੰਦਾ ਹੈ ਅਤੇ ਕਈ ਜੀਵ-ਭਾਂਡੇ ਤ੍ਰਿਸ਼ਨਾ ਈਰਖਾ ਆਦਿ ਔਗੁਣਾਂ ਰੂਪੀ ਚੁਲ੍ਹਿਆਂ ਤੇ ਚੜ੍ਹ ਕੇ ਹੀ ਤਪਦੇ ਰਹਿੰਦੇ ਹਨ। ਪ੍ਰਭੂ ਦੇ ਪੈਦਾ ਕੀਤੇ ਕਈ ਜੀਵ (ਜਿਨ੍ਹਾਂ ਨੂੰ ਸੁਖ ਮਿਲਿਆ ਹੈ) ਸੁਖਦਾਈ ਤੁਲਾਈਆਂ ਉਤੇ ਬੇਫਿਕਰ ਹੋ ਕੇ ਸੌਂਦੇ ਹਨ ਤੇ ਕਈ ਉਹਨਾਂ ਉਪਰ ਉਹਨਾਂ ਦੀ ਸੇਵਾ ਜਾਂ ਰਾਖੀ ਲਈ ਖੜੇ ਰਹਿੰਦੇ ਹਨ। ਪਰ ਪਰਮੇਸ਼ਰ ਜਿਹਨਾਂ ਜੀਵਾਂ ਉਤੇ ਆਪਣੀ ਮਿਹਰ ਦੀ ਨਜ਼ਰ ਕਰਦਾ ਹੈ, ਉਹਨਾਂ ਦਾ ਆਤਮਕ ਜੀਵਨ ਭੀ ਸੰਵਾਰਦਾ ਜਾਂ ਸੁਧਾਰਦਾ ਹੈ।

**ਮਹਲਾ ੨ ॥ ਆਪੇ ਸਾਜੇ ਕਰੇ ਆਪਿ, ਜਾਈ ਭਿ ਰਖੈ ਆਪਿ ॥**
**ਤਿਸੁ ਵਿਚਿ ਜੰਤ ਉਪਾਇਕੈ, ਦੇਖੈ ਥਾਪਿ ਉਥਾਪਿ ॥**
**ਕਿਸਨੋ ਕਹੀਐ ਨਾਨਕਾ, ਸਭੁ ਕਿਛੁ ਆਪੇ ਆਪਿ ॥ ੨ ॥**

**ਪਦ ਅਰਥ** :—ਸਾਜੇ—ਬਣਾਉਂਦਾ ਹੈ। ਕਰੇ—ਸੰਵਾਰਦਾ ਹੈ, ਸਜਾਂਦਾ ਹੈ। ਜਾਈ—ਪੈਦਾ ਕੀਤੀ ਹੋਈ ਨੂੰ, ਸ੍ਰਿਸ਼ਟੀ ਨੂੰ। ਰਾਖੈ—ਰਾਖੀ ਕਰਦਾ ਹੈ, ਸੰਭਾਲ ਕਰਦਾ ਹੈ। ਤਿਸੁ ਵਿਚਿ—ਉਸ ਸ੍ਰਿਸ਼ਟੀ ਵਿਚ। ਉਪਾਇ ਕੈ—ਪੈਦਾ ਕਰਕੇ। ਥਾਪਿ —ਬਣਾ ਕੇ, ਟਿਕਾ ਕੇ। ਉਥਾਪਿ—ਨਾਸ ਕਰਕੇ। ਸਭੁ ਕਿਛੁ—ਸਭ ਕੁਝ ਕਰਨ ਦੇ ਸਮਰੱਥ। ਆਪੇ ਆਪਿ—ਆਪ ਹੀ ਆਪ, ਕੇਵਲ ਆਪ ਹੀ।

**ਭਾਵ ਅਰਥ** : ਪ੍ਰਭੂ ਦੀ ਰਜ਼ਾ ਵਿਰੁਧ ਸ਼ਿਕਾਇਤ ਨਹੀਂ ਹੋ ਸਕਦੀ।

ਸਤਿਗੁਰੂ ਫੁਰਮਾਉਂਦੇ ਹਨ ਕਿ ਵਾਹਿਗੁਰੂ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਇਸਨੂੰ ਸੰਵਾਰਦਾ-ਸਜਾਂਦਾ ਹੈ। ਆਪਣੀ ਪੈਦਾ ਕੀਤੀ ਸ੍ਰਿਸ਼ਟੀ ਦੀ ਸੰਭਾਲ ਵੀ ਉਹ ਆਪ ਹੀ ਕਰਦਾ ਹੈ। ਵਾਹਿਗੁਰੂ ਆਪ ਖੁਦ ਹੀ ਉਸ ਸ੍ਰਿਸ਼ਟੀ ਵਿਚ ਜੀਵ ਜੰਤ ਪੈਦਾ ਕਰਕੇ ਕਦੀ ਉਹਨਾਂ ਜੀਵਾਂ ਨੂੰ



ਬਣਾ ਕੇ ਅਤੇ ਕਦੀ ਨਾਸ਼ ਕਰਕੇ ਆਪਣਾ ਚੋਜ ਆਪ ਵੇਖਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਪ੍ਰਮੇਸ਼ਰ ਨੂੰ ਛੱਡਕੇ ਹੋਰ ਕਿਸੇ ਅੱਗੇ ਕੋਈ ਬੇਨਤੀ ਫਰਿਆਦ ਨਹੀਂ ਹੋ ਸਕਦੀ ਕਿਉਂਕਿ ਪ੍ਰਮੇਸ਼ਰ ਖੁਦ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ।

**ਪਉੜੀ ॥**

**ਵਡੇ ਕੀਆ ਵਡਿਆਈਆ, ਕਿਛੁ ਕਹਣਾ ਕਹਣੁ ਨ ਜਾਇ ॥**
**ਸੋ ਕਰਤਾ ਕਾਦਰ ਕਰੀਮੁ, ਦੇ ਜੀਆ ਰਿਜਕੁ ਸੰਬਾਹਿ ॥**
**ਸਾਈ ਕਾਰ ਕਮਾਵਣੀ, ਧੁਰਿ ਛੋਡੀ ਤਿੰਨੈ ਪਾਇ ॥**
**ਨਾਨਕ, ਏਕੀ ਬਾਹਰੀ, ਹੋਰ ਦੂਜੀ ਨਾਹੀ ਜਾਇ ॥**
**ਸੋ ਕਰੇ, ਜਿ ਤਿਸੈ ਰਜਾਇ ॥੨੪॥੧॥ ਸੁਧੁ ॥**

**ਪਦ ਅਰਥ** :—ਵਡਿਆਈਆ—ਗੁਣ। ਕਾਦਰ—ਕੁਦਰਤ ਦਾ ਮਾਲਕ। ਕਰੀਮ—ਬਖਸ਼ਿੰਦ। ਦੇ—ਦੇਂਦਾ ਹੈ। ਰਿਜਕੁ—ਰੋਜ਼ੀ। ਸੰਬਾਹਿ—ਇਕੱਠਾ ਕਰਕੇ। ਸਾਈ—ਉਹੋ। ਕਾਰ—ਕੰਮ। ਛੋਡੀ ਪਾਇ—ਪਾ ਛੱਡੀ ਹੈ। ਧੁਰਿ—ਧੁਰ ਤੋਂ। ਤਿੰਨੈ—ਉਸਨੇ ਆਪ ਹੀ। ਏਕੀ—(ਪ੍ਰਭੂ ਦੀ) ਇਕ ਥਾਂ। ਬਾਹਰੀ—ਬਿਨਾ। ਜਾਇ—ਥਾਂ। ਰਜਾਇ—ਰਜ਼ਾ, ਮਰਜ਼ੀ।

**ਭਾਵ ਅਰਥ** :—ਵੱਡੇ ਪ੍ਰਮੇਸ਼ਰ ਦੇ ਗੁਣਾਂ ਦਾ ਪੂਰਾ ਬਿਆਨ ਕੋਈ ਨਹੀਂ ਕਰ ਸਕਦਾ, ਭਾਵ ਉਸ ਦੇ ਗੁਣ ਬੇਅੰਤ ਹਨ। ਪ੍ਰਮੇਸ਼ਰ ਆਪ ਹੀ ਇਸ ਸ੍ਰਿਸ਼ਟੀ ਦਾ ਸਿਰਜਨਹਾਰ ਹੈ ਅਤੇ ਆਪ ਹੀ ਸਮੁੱਚੀ ਕੁਦਰਤ ਦਾ ਮਾਲਕ ਹੈ। ਉਹ ਆਪ ਹੀ ਬਖਸ਼ਸ਼ਾਂ ਕਰਨ ਵਾਲਾ ਹੈ ਅਤੇ ਆਪ ਹੀ ਸ੍ਰਿਸ਼ਟੀ ਦੇ ਸਭ ਜੀਵਾਂ ਨੂੰ ਯੋਗ ਰਿਜ਼ਕ ਜਾਂ ਖੁਰਾਕ ਇਕੱਠੀ ਕਰਕੇ ਦੇਂਦਾ ਹੈ। ਹਉਮੈਂ ਤੋਂ ਬਚੇ ਰਹਿਣ ਲਈ ਸਦਾ ਮਨ ਵਿਚ ਇਹ ਵਿਸ਼ਵਾਸ਼ ਧਾਰਨ ਕਰਨਾ ਚਾਹੀਦਾ ਹੈ ਕਿ ਕੇਵਲ ਜੀਵ ਉਹੋ ਕਰਮ ਕਮਾ ਸਕਦੇ ਹਨ ਜੋ ਧੁਰ ਤੋਂ ਹੀ ਪ੍ਰਭੂ ਨੇ ਉਹਨਾਂ ਦੇ ਭਾਗਾਂ ਵਿਚ ਪਾ ਛੱਡੇ ਹਨ। ਇਸ ਲਈ ਸਤਿਗੁਰੂ ਫੁਰਮਾਉਂਦੇ ਹਨ ਕਿ ਵਾਹਿਦ ਪ੍ਰਮੇਸ਼ਰ ਦੇ ਆਸਰੇ ਬਿਨਾਂ, ਜੀਵ ਲਈ ਹੋਰ ਕੋਈ ਥਾਂ ਨਹੀਂ ਹੈ। ਵਾਹਿਗੁਰੂ ਸ੍ਰਿਸ਼ਟੀ ਵਿਚ ਉਹੋ ਕੁਝ ਕਰਦਾ ਹੈ ਜੋ ਉਸਦੀ ਮਰਜ਼ੀ ਹੁੰਦੀ ਹੈ।

**ਸ਼ਬਦ ਉਚਾਰਨ** :—(ੳ) ਹੇਠ ਲਿਖੇ ਸ਼ਬਦਾਂ ਦਾ ਉਚਾਰਨ ਬਿੰਦੇ ਸਹਿਤ ਕਰਨਾ ਯੋਗ ਹੈ :—ਨਿਹਾਲੀਂ, ਵਡਿਆਈਆਂ, ਜੀਆਂ।

(ਅ) ਸਾਜਿਅਨੁ ਦਾ ਉਚਾਰਨ 'ਸਾਜੀਅਨੁ' ਬਿਹਾਰੀ ਲਾ ਕੇ ਕਰਨਾ ਅਸ਼ੁਧ ਹੈ।
(ੲ) ਸੋ ਕਰੇ ਜਿ ਤਿਸੈ ਰਜਾਇ ॥ ੨੪ ॥ ੧ ॥ ਸੁਧੁ ॥

ਉਪਰੋਕਤ ਤੁਕ ਦੇ ਅੰਤ ਵਿਚ ਲਿਖੇ 'ਸੁਧੁ' ਪਦ ਦਾ ਅਰਥ ਹੈ ਸ਼ੁਧ, ਠੀਕ। **ਕੀਰਤਨ ਦੀ ਸਮਾਪਤੀ ਤੇ 'ਸੁਧੁ' ਪੜ੍ਹਨ ਦੀ ਲੋੜ ਨਹੀਂ।** 'ਸੁਧੁ', 'ਸੁਧੁ ਕੀਚੇ' ਆਦਿ ਸ਼ਬਦ, ਲਿਖਾਰੀ ਲਈ ਸੂਚਨਾ ਵਜੋਂ ਸਨ।

ਸ੍ਰੀ ਗੁਰੂ ਅਰਜੁਨ ਦੇਵ ਜੀ ਆਪਣੇ ਕੋਲ, ਪਹਿਲੇ ਗੁਰੂਆਂ ਤੇ ਭਗਤਾਂ ਦੀ ਪਹੁੰਚੀ ਹੋਈ ਲਿਖਤੀ ਬਾਣੀ ਲੈ ਕੇ ਭਾਈ ਗੁਰਦਾਸ ਜੀ ਦੇ ਰਾਹੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ (ਆਦਿ ਬੀੜ) ਉਤੇ ਚੜ੍ਹਾਉਂਦੇ ਸਨ, ਅਤੇ ਉਤਾਰਾ ਕਰਨ ਮਗਰੋਂ ਅਸਲ ਨਾਲ ਮੇਲ ਕੇ ਸੋਧਦੇ ਸਨ। ਜਦ ਸੋਧ ਕੇ ਠੀਕ ਸਮਝਦੇ ਸਨ ਤਾਂ ਅੰਤ ਵਿਚ 'ਸੁਧੁ' ਲਿਖ ਦਿੰਦੇ ਸਨ। ਜੇ ਕਿਧਰੇ ਕੋਈ ਉਕਾਈ ਹੁੰਦੀ ਸੀ ਤਾਂ 'ਸੁਧ ਕੀਚੇ' ਸ਼ਬਦ ਲਿਖ ਦਿੰਦੇ। ਸ੍ਰੀ ਕਰਤਾਰਪੁਰ ਵਾਲੀ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਵਿਚ, 'ਸੁਧੁ', 'ਸੁਧੁ ਕੀਚੇ' ਆਦਿ ਸ਼ਬਦ ਹਾਸ਼ੀਏ ਤੋਂ ਬਾਹਰ ਹਨ। ਪੁਰਾਤਨ ਲਿਖਾਰੀਆਂ ਨੇ ਬੀੜਾਂ ਦਾ ਅਗੋਂ ਉਤਾਰਾ ਕਰਨ ਸਮੇਂ ਇਹ ਸੂਚਕ ਸ਼ਬਦ ਵੀ ਨਾਲ ਹੀ ਲਿਖ ਦਿੱਤੇ।



******

# ਅੰਤਿਕਾ

## ਵਾਰ ਸਲੋਕਾ ਨਾਲਿ, ਸਲੋਕ ਭੀ ਮਹਲੇ ਪਹਲੇ ਕੇ ਲਿਖੇ

ਆਸਾ **ਕੀ** ਵਾਰ ਦੇ ਅਰੰਭ ਵਿਚ ਹੀ "ਵਾਰ ਸਲੋਕਾ ਨਾਲ, ਸਲੋਕ ਭੀ ਮਹਲੇ ਪਹਲੇ ਕੇ ਲਿਖੇ" ਦੀ ਵਾਰਤਕ ਦਰਜ ਹੈ। ਇਸ ਵਾਰਤਕ ਦੇ ਅਰਥਾਂ ਬਾਰੇ ਵਿਦਵਾਨਾਂ ਵਿਚ ਮਤ ਭੇਦ ਹਨ। **'ਪ੍ਰੋਫੈਸਰ ਸਾਹਿਬ ਸਿੰਘ ਜੀ'** ਇਸ ਬਾਰੇ ਇਉਂ ਵੀਚਾਰ ਦੇਂਦੇ ਹਨ :—

"ਸਾਰੀ ਬਾਣੀ ਨੂੰ ਤਰਤੀਬ ਦੇ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਰੂਪ ਵਿਚ ਇਕੱਤਰ ਕਰਾਉਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਸਨ। ਵਖੋ ਵਖਰੇ ਸ਼ਬਦਾਂ ਅਤੇ ਬਾਣੀਆਂ ਦੇ ਮੁੱਢ ਵਿਚ ਸਿਰਲੇਖ ਭੀ ਗੁਰੂ ਅਰਜਨ ਸਾਹਿਬ ਨੇ ਹੀ ਭਾਈ ਗੁਰਦਾਸ ਜੀ ਤੋਂ ਲਿਖਾਏ। ਆਸਾ ਦੀ ਵਾਰ ਦੇ ਮੁਢ ਤੇ ਭੀ ਇਹ ਪੰਕਤੀ 'ਸਲੋਕ ਭੀ ਮਹਲੇ ਪਹਲੇ ਕੇ ਲਿਖੇ" ਉਹਨਾਂ ਦੀ ਹੀ ਲਿਖਾਈ ਹੋਈ ਹੈ। **ਉਹ ਆਪ ਹੀ ਲਿਖ ਰਹੇ ਹਨ ਕਿ ਇਸ ਵਾਰ ਦੇ 'ਨਾਲਿ' ਸਲੋਕ ਭੀ ਅਸਾਂ ਮਹਲੇ ਪਹਲੇ ਕੇ ਲਿਖ ਦਿੱਤੇ ਹਨ। ਇਸ ਤੋਂ ਇਹ ਗਲ ਸਪਸ਼ਟ ਹੈ ਕਿ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ਪਹਿਲਾਂ "ਆਸਾ ਦੀ ਵਾਰ" ਕੇਵਲ ੨੪ ਪਉੜੀਆਂ ਹੀ ਸੀ।"**

ਪ੍ਰੋਫੈਸਰ ਸਾਹਿਬ ਨੇ, ਉਪਰੋਕਤ ਵਾਰਤਕ ਵਿਚੋਂ 'ਵਾਰ ਸਲੋਕਾ ਨਾਲਿ' ਦੀ ਵਿਆਖਿਆ ਨਹੀਂ ਕੀਤੀ।

**'ਪ੍ਰਿੰਸੀਪਲ ਤੇਜਾ ਸਿੰਘ ਜੀ'** ਆਪਣੀ ਲਿਖੀ ਪੁਸਤਕ 'ਆਸਾ ਦੀ ਵਾਰ ਦਾ ਭਾਵ ਪ੍ਰਕਾਸ਼ਨੀ ਟੀਕਾ' ਦੀ ਭੂਮਿਕਾ ਵਿਚ ਲਿਖਦੇ ਹਨ :—

"ਆਸਾ ਦੀ ਵਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਤਿੰਨ ਪੰਜਾਬੀ ਵਾਰਾਂ ਵਿਚੋਂ ਇਕ ਹੈ। **ਪਹਿਲੇ ਗੁਰੂ ਜੀ ਦੇ ਵੇਲੇ ਇਸ ਦੀਆਂ ੨੪ ਪਉੜੀਆਂ ਤੇ ੪੬ ਸਲੋਕ ਸਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਰਚੇ ਹੋਏ ਸਨ। ਉਹਨਾਂ ਤੋਂ ਉਪਰੰਤ ੧੪ ਹੋਰ ਸਲੋਕ ਦੂਜੇ ਪਾਤਸ਼ਾਹ ਦੇ, ਥਾਂ ਥਾਂ ਤੇ, ਭਾਵ ਦੀ ਅਨੁਕੂਲਤਾ ਅਨੁਸਾਰ ਸ਼ਾਮਲ ਕੀਤੇ ਗਏ।** ਏਹ ਸ਼ਲੋਕ ਤੇ ਪਉੜੀਆਂ ਵਿਕੋਲਿਤਰੇ ਟੋਟਕੇ ਨਹੀਂ, ਸਗੋਂ ਇਕ ਭਾਵ ਦੀ ਲੜੀ ਵਿਚ ਪਰੋਤੇ ਹੋਏ ਹਨ। ਪਾਉੜੀ ਵਿਚ ਭਾਵ ਜਾਂ ਅਸੂਲ ਨੂੰ ਆਮ ਲਫ਼ਜ਼ਾਂ ਵਿਚ ਅਦਾ ਕੀਤਾ ਹੁੰਦਾ ਹੈ, ਅਤੇ ਉਸਦੇ ਨਾਲ ਲਗਦੇ ਸ਼ਲੋਕਾਂ ਵਿਚ ਪਉੜੀ ਦੇ ਭਾਵ ਉਦਾਹਰਣਾਂ ਦੇ ਕੇ ਜਾਂ ਰਸਮਾਂ ਰਵਾਜਾਂ ਵੱਲ ਇਸ਼ਾਰਾ ਕਰਕੇ ਸਪਸ਼ਟ ਕੀਤਾ ਹੈ।"

**ਵੀਚਾਰ** :—ਸਲੋਕਾਂ ਸੰਬਧੀ ਇਕ ਗਲ ਤਾਂ ਸਪਸ਼ਟ ਹੈ ਤੇ ਸਲੋਕਾਂ ਦੇ ਵਖੋ ਵਖਰੇ ਮਜ਼ਮੂਨ ਭੀ ਦੱਸ ਰਹੇ ਹਨ ਕਿ ਇਹ ਸਭ ਵਖੋ ਵੱਖਰੇ ਸਮੇਂ ਲੋੜ ਅਨੁਸਾਰ ਉਚਾਰੇ ਗਏ ਸਨ। ਜਨੇਊ ਦੀ ਸਾਖੀ ਆਮ ਪ੍ਰਸਿੱਧ ਹੈ। ਇਤਿਹਾਸ ਵਿਚ ਉਹ ਖਾਸ ਸਲੋਕ ਭੀ ਦਿਤੇ ਗਏ ਹਨ ਜੋ ਜਨੇਊ ਪਾਉਣ ਵੇਲੇ ਗੁਰੂ ਸਾਹਿਬ ਨੇ ਪਾਂਧੇ ਨੂੰ ਸੁਣਾਏ ਸਨ ਪਰ ਕੋਈ ਮਨੁੱਖ ਇਹ ਗੱਲ ਨਹੀਂ ਆਖ ਸਕਦਾ ਕਿ ਇਹ ਸਾਰੀ 'ਵਾਰ' ਸਾਰੇ ਸਲੋਕਾਂ ਸਮੇਤ ਗੁਰੂ ਨਾਨਕ ਦੇਵ ਜੀ ਨੇ ਉਸ ਜਨੇਊ ਦੇ ਸਮੇਂ ਪਾਂਧੇ ਨੂੰ ਉਪਦੇਸ਼ ਦੇਣ ਵਾਸਤੇ ਉਚਾਰੀ ਸੀ। ਜਨੇਊ ਦੇ ਸਲੋਕਾਂ ਦੀ **ਸਾਖੀ** ਦਾ ਆਸਾ **ਕੀ** ਵਾਰ ਦੀ ੧੫ਵੀਂ ਪਉੜੀ ਦੇ ਮਜ਼ਮੂਨ ਨਾਲ ਕੋਈ ਸੰਬੰਧ ਨਹੀਂ। ਇਹੀ ਹਾਲ ਬਾਕੀ ਸਲੋਕਾਂ ਦਾ ਹੈ। ਇਹਨਾਂ ਸਲੋਕਾਂ ਦੀ ਕੇਵਲ ਉਹੀ ਸਿੱਖਿਆ ਜੋ "ਸਾਂਝੀ ਸਗਲ ਜਹਾਨੈ" ਹੈ ਤੇ ਇਹਨਾਂ ਪਉੜੀਆਂ ਦੇ ਭਾਵ ਨਾਲ ਰਲਦੀ ਹੈ, ਆਸਾ **ਕੀ** ਵਾਰ ਦੇ ਮੁਖ ਉਪਦੇਸ਼ ਵਿਚ ਲਈ ਜਾਣੀ ਹੈ। ਦੂਜੇ ਸ਼ਬਦਾਂ ਵਿਚ ਇਉਂ ਆਖ ਲਵੋ ਕਿ 'ਆਸਾ **ਕੀ** ਵਾਰ' ਦਾ ਮੁਖ ਭਾਵ ਕੇਵਲ ਪਉੜੀਆਂ ਦਾ ਹੀ ਮੁਖ ਭਾਵ ਹੈ।



ਬਾਕੀ ਰਹੀ ਸਲੋਕਾਂ ਦੀ ਗੱਲ, ਉਹਨਾਂ ਦੀਆਂ ਭੀ ਸਾਖੀਆਂ ਨੂੰ ਛੱਡ ਕੇ ਜੇ ਸੱਜਣ-ਜਨ 'ਸਾਂਝੇ-ਉਪਦੇਸ਼', 'ਮੁਖ-ਭਾਵ' ਨੂੰ ਰਤਾ ਵਿਚਾਰ ਨਾਲ ਸੋਚਣਗੇ, ਤਾਂ ਪਰਤੱਖ ਪਰਗਟ ਹੋ ਜਾਏਗਾ ਕਿ ਹਰੇਕ ਸਲੋਕ ਜਿਸ ਪਉੜੀ ਦੇ ਨਾਲ ਦਰਜ ਹੈ, ਓਥੇ ਉਸ ਦਾ ਮੁਖ ਭਾਵ ਪਉੜੀ ਨਾਲ ਮਿਲਦਾ ਹੈ।

'ਆਸਾ **ਕੀ** ਵਾਰ' ਦਾ ਮੂਲ ਰੂਪ ੨੪ ਪਉੜੀਆਂ ਹੀ ਸੀ। ਗੁਰੂ ਅਰਜੁਨ ਦੇਵ ਜੀ ਨੇ ਗੁਰੂ ਗਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਸੰਪਾਦਨ ਸਮੇਂ ਵਾਰ ਦੇ 'ਪੁਰਾਤਨ ਰੂਪ' ਨੂੰ ਮੁਖ ਰਖਿਆ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਤਤਕਰੇ ਵਿਚ 'ਸਲੋਕਾਂ' ਦੀ ਥਾਂ ਤੇ 'ਪਉੜੀ' ਦੀ ਪਹਿਲੀ ਪੰਕਤੀ ਨੂੰ ਅੰਕਤ ਕਰਵਾਇਆ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਕੁਲ ੨੨ ਵਾਰਾਂ ਦਰਜ ਹਨ। "ਵਾਰ ਸਲੋਕਾਂ ਨਾਲਿ" ਦੇ ਨਾਲ ਮਿਲਦੀ ਜੁਲਦੀ ਵਾਰਤਕ ਹੇਠ ਲਿਖੀਆਂ ੪ ਵਾਰਾਂ ਉਤੇ ਵੀ ਅੰਕਤ ਹੈ, ਜਿਵੇਂ :

੧. ਸਿਰੀ ਰਾਗ ਕੀ ਵਾਰ ਮਹਲਾ ੪, **ਸਲੋਕਾ ਨਾਲਿ ॥**
੨. ਵਾਰ ਮਾਝ ਕੀ ਤਥਾ **ਸਲੋਕ ਮਹਲਾ ੧**
**ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥**
੩. ਜੈਤਸਰੀ ਮਹਲਾ ੫, **ਵਾਰ ਸਲੋਕਾਂ ਨਾਲਿ ॥**
੪. ਵਾਰ ਸੂਹੀ ਕੀ, **ਸਲੋਕਾਂ ਨਾਲਿ,** ਮਹਲਾ ੩

ਪ੍ਰੰਤੂ, "ਸਲੋਕ ਭੀ ਮਹਲੇ ਪਹਲੇ ਕੇ ਲਿਖੇ" ਵਰਗੀ ਵਾਰਤਕ ਹੋਰ ਕਿਸੇ ਵਾਰ ਉਤੇ ਦਰਜ ਨਹੀਂ।

"ਜੈਤਸਰੀ ਦੀ ਵਾਰ" ਗੁਰੂ ਅਰਜੁਨ ਸਾਹਿਬ ਦੀ ਰਚਨਾ ਹੈ, ਜਿਸ ਵਿਚ ਸਾਰੇ ਸਲੋਕ ਵੀ ਉਹਨਾਂ ਦੇ ਆਪਣੇ ਰਚੇ ਹੋਏ ਹਨ। ਸਲੋਕਾਂ ਤੇ ਪਉੜੀਆਂ ਦਾ ਮਜ਼ਮੂਨ ਮਿਲਦਾ ਹੈ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਸਲੋਕ ਵੀ ਉਸ ਸਮੇਂ ਉਨ੍ਹਾਂ ਪਉੜੀਆਂ ਲਿਖਣ ਦੇ ਨਾਲ ਨਾਲ ਹੀ ਲਿਖ ਦਿਤੇ। ਪਰ ਇਸ ਵਾਰ ਉਤੇ ਉਨ੍ਹਾਂ ਇਸ ਗੱਲ ਦਾ ਵੇਰਵਾ ਨਹੀਂ ਦਿਤਾ ਕਿ ਉਨ੍ਹਾਂ ਆਪ ਆਪਣੀਆਂ ਪਉੜੀਆਂ ਨਾਲ ਆਪਣੇ ਸਲੋਕ ਵੀ ਉਸ ਸਮੇਂ ਲਿਖ ਦਿਤੇ ਹਨ। ਇਹੋ ਜਿਹਾ ਵੇਰਵਾ ਦੇਣਾ ਸ਼ਾਇਦ ਉਨ੍ਹਾਂ ਉਚਿਤ ਨਹੀਂ ਸੀ ਸਮਝਿਆ। ਫਿਰ 'ਆਸਾ **ਕੀ** ਵਾਰ' ਨਾਲ ਅਜਿਹਾ ਵੇਰਵਾ ਦੇਣ ਦੀ ਲੋੜ ਉਨ੍ਹਾਂ ਨੂੰ ਨਹੀਂ ਸੀ ਪੈ ਸਕਦੀ ਕਿ ਉਨ੍ਹਾਂ ਨੇ ਪਉੜੀਆਂ ਨਾਲ ਸਲੋਕ ਵੀ 'ਮਹਲਾ ੧' ਦੇ ਲਾਏ ਹਨ।

ਅਸਲ ਗਲ ਇਹ ਜਾਪਦੀ ਹੈ ਕਿ 'ਆਸਾ **ਕੀ** ਵਾਰ' ਦਾ ਮੂਲ ਰੂਪ ੨੪ ਪਉੜੀਆਂ ਹੀ ਸੀ। ਪਰ ਕਿਉਂਕਿ ਆਸਾ **ਕੀ** ਵਾਰ ਦਾ ਕੀਰਤਨ ਗੁਰੂ ਨਾਨਕ ਸਾਹਿਬ ਦੇ ਵੇਲੇ ਹੀ ਅਰੰਭ ਹੋ ਚੁੱਕਾ ਸੀ ਇਸ ਲਈ ਇਹ ਹੋ ਸਕਦਾ ਹੈ ਕਿ 'ਆਸਾ **ਕੀ** ਵਾਰ' ਨਾਲ ਲਗਦੇ ਮਹਲੇ ਪਹਲੇ ਦੇ ਸਲੋਕ 'ਕੀਰਤਨ ਰੂਪ' ਵਿਚ ਗੁਰੂ ਨਾਨਕ ਸਾਹਿਬ ਦੇ ਵੇਲੇ ਪ੍ਰਚਲਤ ਹੋ ਗਏ ਹੋਣ ਤੇ ਇਹ ਗਲ ਵੀ ਸੰਭਵ ਹੈ ਕਿ ਗੁਰੂ ਨਾਨਕ ਸਾਹਿਬ ਨੇ ਆਪ ਹੀ ਪਉੜੀਆਂ ਦੇ ਨਾਲ ਮਿਲਦੇ ਭਾਵਾਂ ਵਾਲੇ ਸਲੋਕ, ਵਿਆਖਿਆ ਹਿਤ, ਕੀਰਤਨ ਰੂਪ ਵਿਚ ਪ੍ਰਚਲਤ ਕਰ ਦਿਤੇ ਹੋਣ ਤੇ ਮਗਰੋਂ ਰਾਗੀਆਂ ਰਬਾਬੀਆਂ ਦੁਆਰਾ ਇਹਨਾਂ ਦਾ ਗਾਇਨ ਵਾਰਾਂ ਨਾਲ ਵਧੇਰੇ ਪ੍ਰਚੱਲਤ ਹੋ ਗਿਆ ਹੋਵੇ। ਕਿਉਂਕਿ ਉਸ ਸਮੇਂ ਸਮਾਜ ਵਿਚੋਂ ਵਹਿਮਾਂ, ਭਰਮਾਂ, ਪਖੰਡਾਂ ਨੂੰ ਦੂਰ ਕਰਕੇ ਸਮਾਜਿਕ ਕਰਾਂਤੀ ਲਿਆਉਣਾ ਸ੍ਰੀ ਗੁਰੂ ਨਾਨਕ ਸਾਹਿਬ ਦੀ ਪ੍ਰਚਾਰ ਫੇਰੀ ਦਾ ਇਕ ਵਿਸ਼ੇਸ਼ ਪਹਿਲੂ ਸੀ ਤੇ ਇਸ ਤਰ੍ਹਾਂ ਇਹਨਾਂ ਸਲੋਕਾਂ ਨੂੰ ਜਿਹਨਾਂ ਵਿਚ ਐਸੇ ਭਰਮਾਂ, ਪਖੰਡਾਂ, ਕਰਮਕਾਂਡਾਂ ਦਾ ਚੰਗੀ ਤਰ੍ਹਾਂ ਬਖੀਆ ਉਧੇੜਿਆ ਗਿਆ ਹੈ, ਦਾ ਆਸਾ **ਕੀ** ਵਾਰ ਦੀਆਂ ਪਉੜੀਆਂ ਦੇ ਨਾਲ ਨਿਤ ਗਾਇਨ ਦੀ ਮਰਯਾਦਾ ਬਣਾ ਦੇਣਾ ਉਹਨਾਂ ਦੇ ਸਮਾਜ ਸੁਧਾਰ ਦੇ ਆਸ਼ੇ ਨੂੰ ਵਧੇਰੇ ਸਾਰਥਕ ਬਣਾਉਂਦਾ ਸੀ।

ਬਾਕੀ ਰਹੀ ਗੱਲ ਗੁਰੂ ਅੰਗਦ ਸਾਹਿਬ ਦੇ ਸ਼ਲੋਕਾਂ ਦੀ, ਇਸ ਸੰਬੰਧ ਵਿਚ ਇਹੋ ਕਿਹਾ ਜਾ ਸਕਦਾ ਹੈ ਕਿ ਇਹ ਸਲੋਕ ਗੁਰੂ ਅੰਗਦ ਸਾਹਿਬ ਨੇ 'ਆਸਾ **ਕੀ** ਵਾਰ' ਦੇ ਪ੍ਰਚਲਤ ਕੀਰਤਨ ਰੂਪ ਨੂੰ ਸਾਹਮਣੇ ਰੱਖ ਕੇ ਉਚਾਰਨ ਕੀਤੇ ਹੋਣ ਤੇ ਜਿੱਥੇ ਹੋਰ ਵਿਆਖਿਆ ਦੀ, ਜਾਂ ਗੂਹਜ ਭਾਵਾਂ ਨੂੰ ਹੋਰ ਵਧੇਰੇ ਸਪਸ਼ਟ ਕਰਨ ਦੀ ਲੋੜ ਸੀ, ਉਥੇ ਉਥੇ ਜੜ ਕੇ ਪ੍ਰਚਲਤ ਕਰ ਦਿਤੇ ਹੋਣ। ਇਹ ਵੀ ਹੋ ਸਕਦਾ ਹੈ ਕਿ ਮਹਲਾ ੨ ਦੇ ਸਲੋਕ, ਵਿਚ ਵਿਚ ਗੁਰੂ ਅਰਜੁਨ ਸਾਹਿਬ ਨੇ ਜੜੇ ਹੋਣ।

ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਅਰਜਨ ਸਾਹਿਬ ਨੇ ਪਹਿਲਾਂ ਤੋਂ ਕੀਰਤਨ ਰੂਪ ਵਿਚ ਪ੍ਰਚਲਤ ਸਲੋਕਾਂ ਨੂੰ ਉਸੇ ਤਰ੍ਹਾਂ ਇਸ ਵਾਰ ਦੀਆਂ ਪਉੜੀਆਂ ਨਾਲ ਲਾਇਆ ਹੋਵੇ। (ਜਾਂ ਲੋੜ ਅਨੁਸਾਰ ਇਸ ਵਿਚ ਤਬਦੀਲੀ ਵੀ ਕੀਤੀ ਹੋਵੇ)। ਤੇ ਐਸੇ ਕਰਨ ਸਮੇਂ ਉਹਨਾਂ ਨੇ ਸਿਖ ਸੰਗਤਾਂ ਲਈ ਇਹ ਸੰਕੇਤ ਦੇਣਾ ਜ਼ਰੂਰੀ ਸਮਝਿਆ ਹੋਵੇਗਾ ਕਿ ਇਸ ਵਾਰ ਨਾਲ ਜੋ ਸਲੋਕ ਹਨ ਉਹ ਮਹਲਾ ਪਹਿਲਾ ਦੇ ਆਪਣੇ ਲਾਏ ਹੋਏ ਹਨ। ਜਦੋਂ ਕਿ ਬਾਕੀ ਵਾਰਾਂ ਨਾਲ, ਉਹਨਾਂ ਨੇ ਆਪ ਸਲੋਕ ਲਗਾਏ ਤੇ ਜੋ ੧੫੨ ਸਲੋਕ ਵਾਰਾਂ ਦੀ ਸੰਪੂਰਨਤਾ ਉਪਰੰਤ ਬਚ ਗਏ, ਸ੍ਰੀ ਗੁਰੂ ਗਰੰਥ ਸਾਹਿਬ ਦੇ ਅੰਤ ਵਿਚ '**ਸਲੋਕ ਵਾਰਾਂ ਤੇ ਵਧੀਕ**' ਸਿਰਲੇਖ ਲਿਖਕੇ ਦਰਜ ਕਰ ਦਿਤੇ।

ਕਿਉਂਕਿ ਮੁਖ ਰੂਪ, ਸਲੋਕ, ਮਹਲੇ ਪਹਲੇ ਦੇ ਹਨ ਤੇ ਮਹਲੇ ਦੂਜੇ ਦੇ ਸਲੋਕ ਵਿਆਖਿਆ ਰੂਪ ਤੇ ਘੱਟ ਗਿਣਤੀ ਵਿਚ ਸਨ, ਇਸ ਲਈ, 'ਸਲੋਕ ਭੀ ਮਹਲੇ ਪਹਲੇ ਦੇ ਲਿਖੇ' ਵਾਲਾ ਸਿਰਲੇਖ ਕੋਈ ਓਪਰਾ ਜਾਂ ਅਸਚਰਜ ਨਹੀਂ ਜਾਪਦਾ। ਇਸੇ ਤਰ੍ਹਾਂ ਦੇ ਸਲੋਕ, ਭਗਤਾਂ ਦੀ ਬਾਣੀ ਵਿਚ (ਸਲੋਕਾਂ ਵਿਚ) ਵਿਆਖਿਆ ਰੂਪ ਵਿਚ ਜਾਂ ਭਾਵ ਸਪਸ਼ਟ ਕਰਨ ਲਈ ਲਗਾਏ ਹੋਏ ਮਿਲਦੇ ਹਨ, ਪਰ ਉਹਨਾਂ ਦੇ ਸਿਰਲੇਖ ਵਿਚ ਕੋਈ ਤਬਦੀਲੀ ਨਹੀਂ ਕੀਤੀ ਹੋਈ। ਕੇਵਲ ਸਲੋਕ ਹੀ ਨਹੀਂ ਗੁਰੂ ਅਰਜਨ ਸਾਹਿਬ ਜੀ ਨੇ ਜਿਸ ਕਿਸੇ ਵਾਰ ਵਿਚ ਆਪਣੀ ਰਚੀ ਪਉੜੀ ਵੀ ਦਰਜ ਕੀਤੀ ਹੈ, ਉਥੇ ਲਿਖਵਾ ਦਿਤਾ ਪਉੜੀ ੫ ॥, (ਪਉੜੀ ਮ: ੫ ॥ ਜਾਂ ਪਉੜੀ ਨਵੀਂ ਮ: ੫ ॥) ਵੇਖੋ (ਗਉੜੀ ਕੀ ਵਾਰ ਮਹਲਾ ੪, ਪਉੜੀ ੨੭ ਤੋਂ ੩੨ ਅਤੇ ਵਾਰ ਮਲਾਰ ਕੀ ਮਹਲਾ ੧ ਪਉੜੀ ੨੭)। ਪਰ ਸਿਰਲੇਖ ਵਿਚ ਕੋਈ ਤਬਦੀਲੀ ਨਹੀਂ ਕੀਤੀ।

ਜੇ ਕਰ ਇਸ ਵਾਰ ਦਾ ਕੋਈ ਪੁਰਾਤਨ ਖਰੜਾ ਜੋ ਗੁਰੂ ਨਾਨਕ ਸਾਹਿਬ ਦੇ ਵੇਲੇ ਦਾ ਹੋਵੇ, ਮਿਲ ਜਾਏ ਤਾਂ ਇਸ ਵਾਰਤਕ ਦੇ ਬਾਰੇ ਕੋਈ ਨਿਰਣਾਤਮਕ ਗਲ ਦ੍ਰਿੜਤਾ ਨਾਲ ਕਹੀ ਜਾ ਸਕਦੀ ਹੈ। ਇਸ ਬਾਰੇ ਖੋਜੀ ਵਿਦਵਾਨਾਂ ਨੂੰ ਧਿਆਨ ਦੇ ਕੇ, ਇਸ ਵਾਰਤਕ ਦੀ ਅਸਲੀਅਤ ਨੂੰ ਸੰਗਤਾਂ ਸਾਹਮਣੇ ਲਿਆਉਣਾ ਚਾਹੀਦਾ ਹੈ ਕਿਉਂਕਿ ਇਸ ਸੰਬੰਧ ਵਿਚ ਹੋਰ ਵਧੇਰੇ ਖੋਜ ਦੀ ਲੋੜ ਹੈ।

******